२੭ਵਾਂ ਸਾਲ

# ਵਰਿਆਮ

ਨਵੰਬਰ , ੨੦੦੧



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਭੈਣੀ ਸਾਹਿਬ ਨਿਵਾਸ ਅਸਥਾਨ ਤੇ ਮੋਰਾਂ ਨੂੰ ਚੋਗਾ ਪਾਉਂਦੇ ਹੋਏ। ਠਾਕਰ ਉਦੇ ਸਿੰਘ ਵੀ ਨਾਲ ਖੜੇ ਹਨ।

ਵਰਿਆਮ ਫੋਟੋ ਮਿਤੀ ੧੭ ਅਕਤੂਬਰ ੨੦੦੧



ਪ੍ਰੀਤ ਨਗਰ (ਅਮ੍ਰਿਤਸਰ) ਵਿਚ ਗੁਰਬਖਸ਼ ਸਿੰਘ ਨਾਨਕ ਸਿੰਘ ਭਵਨ ਦਾ ਨੀਂਹ ਪੱਥਰ ਰੱਖਣ ਤੋਂ ਪਹਿਲਾ ਅਰਦਾਸ ਕਰਦੇ ਹੋਏ ਸੰਤ ਹਰਪਾਲ ਸਿੰਘ ਸੇਵਕ। ਠਾਕਰ ਉਦੇ ਸਿੰਘ ਜੀ, ਸ ਜਗਜੀਤ ਸਿੰਘ ਅਨੰਦ, ਸ. ਜਗਦੀਸ਼ ਸਿੰਘ ਵਰਿਆਮ, ਭਾਪਾ ਪ੍ਰੀਤਮ ਸਿੰਘ ਜੀ ਨਵਯੁਗ, ਸੰਗਤਾਂ ਸਹਿਤ ਦਿਸ ਰਹੇ ਹਨ।



ਠਾਕਰ ਉਦੇ ਸਿੰਘ ਜੀ ਨੀਂਹ ਦੀ ਇੱਟ ਰੱਖਦੇ ਹੋਏ। ਸ. ਨਾਨਕ ਸਿੰਘ ਜੀ ਦੇ ਸਪੁੱਤਰ ਕੰਵਲਜੀਤ ਸਿੰਘ ਸੂਰੀ ਵੀ ਖੜੇ ਹਨ।



ਠਾਕਰ ਉਦੇ ਸਿੰਘ ਇਕੱਠ ਨੂੰ ਸੰਬੋਧਨ ਕਰਦੇ ਹੋਏ। ਬੀਬੀ ਉਮਾ ਗੁਰਬਖਸ਼ ਸਿੰਘ ਸਪੁੱਤਰੀ ਸ. ਗੁਰਬਖਸ਼ ਸਿੰਘ, ਬੀਬੀ ਮਹਿੰਦਰ ਕੌਰ ਸੁਪਤਨੀ ਸ. ਨਵਤੇਜ ਸਿੰਘ ਵੀ ਮੰਚ ਤੇ ਬਿਰਾਜਮਾਨ ਹਨ।

ਠਾਕਰ ਉਦੇ ਸਿੰਘ ਜੀ ਨਾਲ ਡਾ. ਕਰਤਾਰ ਸਿੰਘ ਸੂਰੀ (ਸਪੁੱਤਰ ਸ. ਨਾਨਕ ਸਿੰਘ) ਸ. ਜਗਜੀਤ ਸਿੰਘ ਅਨੰਦ, ਭਾਪਾ ਪ੍ਰੀਤਮ ਸਿੰਘ ਜੀ, ਬੀਬੀ ਮਹਿੰਦਰ ਕੌਰ, ਸ. ਹਿਰਦੇਪਾਲ ਸਿੰਘ ਸਪੁੱਤਰ ਸ. ਗੁਰਬਖਸ਼ ਸਿੰਘ ਅਤੇ ਹੋਰ ਦਰਸ਼ਕ



# ਵਰਿਆਮ

ਨਵੰਬਰ ੨੦੦੧
ਜਿਲਦ-੨੭
ਅੰਕ-੧

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-ਦਫਤਰ : ੨੨੨੫੪੩
ਘਰ : ੪੫੬੨੮੯

Office Address :
Monthly WARIAM
(Punjabi)
Ladowali Road.
Opp. Central Town,
Jalandhar-144001
Ph. : 222543 (O)
56289 (R)

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੫੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ |
| ਹਵਾਈ ਡਾਕ ਰਾਹੀਂ | |

ਚੈਕ ਡਰਾਫਟ Monthly Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਵਰਿਆਮ ਇਸ ਅੰਕ ਦੇ ਨਾਲ ੨੭ਵੇਂ ਸਾਲ ਵਿਚ ਪਰਵੇਸ਼ ਕਰ ਰਿਹਾ ਹੈ।

*ਸੰਪਾਦਕੀ ਦੀ ਥਾਂ*

# ਸਤਿਗੁਰੂ ਜਗਜੀਤ ਸਿੰਘ ਜੀ

ਸਤਿਗੁਰੂ ਜਗਜੀਤ ਸਿੰਘ ਜੀ ਦਾ ਜਨਮ ਨਵੰਬਰ ਵਿਚ ਹੋਇਆ (ਦੇਸੀ ਮਹੀਨੇ ਦੀ ੮ ਮੱਘਰ-ਨਵੰਬਰ ਦੀ ੨੨ ਸੰਨ ੧੯੨੦)

ਆਪ ਜੀ ਨੂੰ ਅਕੀਦਤ ਪੇਸ਼ ਕਰਨ ਵਾਸਤੇ ਕੁਝ ਸ਼ਬਦ ਕਾਗਜ਼ ਤੇ ਉਤਾਰਨ ਬੈਠਾ ਤਾਂ ਉਸਤਾਦ ਮਕਬੂਲ ਹੁਸੈਨ ਕੁਰੈਸ਼ੀ ਉਰਫ ਕਲਬ ਹੈਦਰੀ ਦੀ ਗ਼ਜ਼ਲ ਦੇ ਕੁਝ ਮਿਸਰੇ ਯਾਦ ਆਏ ਜੋ ਆਪਣੀ ਨੋਟ ਬੁੱਕ ਵਿਚ ਦਰਜ ਸਨ। ਕਲਬ ਹੈਦਰੀ ਸੰਗੀਤਕਾਰ ਹਨ ਦਿੱਲੀ ਵਿਚ। ਇਕ ਸੰਗੀਤ ਦੇ ਪ੍ਰੋਗਰਾਮ ਵਿਚ ਦਿੱਲੀ ਸਤਿਗੁਰੂ ਜੀ ਦੀ ਕੋਠੀ ਵਿਚ ਮੁਲਾਕਾਤ ਹੋਈ। ਇਹ ਗ਼ਜ਼ਲ ਉਹਨਾਂ ਨੇ ਉਥੇ ਸੁਣਾਈ। ਇਸ ਗ਼ਜ਼ਲ ਨੂੰ ਗੁਰਮੁਖੀ ਅੱਖਰਾਂ ਵਿਚ ਤਾਂ ਉਤਾਰ ਲਿਆ ਪਰ ਛਾਪਣ ਤੋਂ ਪਹਿਲਾਂ ਇਸ ਤੇ ਮਿਹਨਤ ਦੀ ਲੋੜ ਸੀ। ਪੰਜਾਬੀ ਦੇ ਪਾਠਕਾਂ ਨੂੰ ਜੇ ਅਰਥਾਂ ਦਾ ਪਤਾ ਨਾ ਲਗੇ ਤਾਂ ਕੇਵਲ ਗ਼ਜ਼ਲ ਛਾਪ ਦੇਣੀ ਫਜ਼ੂਲ ਗੱਲ ਲੱਗੀ। ਕੁਝ ਅਰਥ ਤਾਂ ਲੇਖਕ ਕੋਲੋਂ ਹੀ ਸਮਝੇ ਸਨ ਬਾਕੀ ਪੰਜਾਬੀ, ਉਰਦੂ, ਫਾਰਸੀ ਦੇ ਵਿਦਵਾਨ ਡਾ. ਜਗਤਾਰ ਹੋਰਾਂ ਕੋਲੋਂ ਸਮਝੇ। ਉਰਦੂ, ਫਾਰਸੀ ਦੇ ਲਫ਼ਜ਼ਾਂ ਦੇ ਕਈ ਅਰਥ ਬਣਦੇ ਹਨ। ਉਰਦੂ ਵਿਚ ਗੱਲ ਨੂੰ ਸਮਝਣ ਦਾ ਆਪਣਾ ਹੀ ਅਨੰਦ ਬਣਦਾ ਹੈ। ਇਥੇ ਜਤਨ ਕਰਕੇ ਹੂ ਬ ਹੂ ਤਾਂ ਨਹੀਂ ਪਰ ਭਾਵ ਅਰਥ ਅਸਲ ਅਰਥਾਂ ਦੇ ਲਾਗੇ ਚਾਗੇ ਜ਼ਰੂਰ ਪੁਜਦੇ ਕੀਤੇ ਹਨ। ਸਤਿਗੁਰੂ ਮਹਿਮਾ ਤੱਕ ਪਹੁੰਚਣਾ ਉਂਝ ਵੀ ਸ਼ਬਦਾਂ ਦੀ ਸਮਰਥਾ ਤੋਂ ਬਾਹਰ ਹੁੰਦਾ ਹੈ।

ਇਥੇ ਪਹਿਲਾਂ ਗ਼ਜ਼ਲ ਦੀ ਸ਼ਿਅਰਾਂ ਦੇ ਨੰਬਰ ਲਾ ਕੇ ਦਰਜ ਕਰ ਰਹੇ ਹਾਂ। ਫੇਰ ਨੰਬਰ ਲਾ ਕੇ ਹੀ ਭਾਵ ਅਰਥ ਤਾਂ ਕਿ ਆਮ ਪਾਠਕ ਨੂੰ ਭਾਵ ਅਰਥ ਵੀ ਸਮਝ ਆ ਸਕਣ।

## ਸਤਿਗੁਰੂ ਜਗਜੀਤ ਸਿੰਘ

*—ਮਕਬੂਲ ਹੁਸੈਨ ਕੁਰੈਸ਼ੀ*

੧. ਪੇਸ਼ਵਾ ਹਾਦੀਓ ਰਹਬਰ ਨਾਖੁਦਾ ਜਗਜੀਤ ਸਿੰਘ
ਹੈ ਨਿਸ਼ਾਂ ਮੰਜ਼ਿਲ ਕਾ ਨਾਨਕ ਰਹਿਨੁਮਾ ਜਗਜੀਤ ਸਿੰਘ

੨. ਦੋ ਸਰਾਂ ਕੀ ਬਰਕਤੋਂ ਹੈਂ ਹਮਰਕਾਬੇ ਜ਼ਿੰਦਗੀ
ਕਾਂਪਤੀ ਜ਼ੁਲਮਤ ਹੈ ਜਿਸ ਸੇ ਵਹੁ ਜ਼ਿਆ ਜਗਜੀਤ ਸਿੰਘ

੩. ਨਗ਼ਮਾ ਏ ਬੁਲਬੁਲ ਕੀ ਜਾਂ ਹੈ ਲਾਲਾ ਓ ਗੁਲ ਕੀ ਹਸੀਂ
ਹੈ ਮਦਾਰੇ ਗੁਲਿਸਤਾਂ ਬਾਦੇ ਸਬਾ ਜਗਜੀਤ ਸਿੰਘ

੪. ਨਾਜ਼ ਫਰਮਾ ਹੈ ਜ਼ਮਾਨਾ ਜਿਸ ਕੇ ਹਸਤੋ ਬੁਦ ਪਰ
ਨੂਰ ਏ ਵਹਿਦਤ ਕੇ ਗਗਨ ਕਾ ਮੈ ਲਕਾ ਜਗਜੀਤ ਸਿੰਘ

੫. ਸਤਿਗੁਰੂ ਪ੍ਰਤਾਪ ਕੇ ਪ੍ਰਤਾਪ ਕਾ ਸ਼ਾਹਕਾਰ ਹੈਂ
ਤਾਜਦਾਰੇ ਇਲਮੋਫ਼ਨ ਗੁਲਵ੍ਹੀ ਕਬਾ ਜਗਜੀਤ ਸਿੰਘ

੬. ਸਰਸੁਤੀ ਨੇ ਹੈ ਨਿਵਾਜ਼ਾ ਦੌਲਤੇ ਸੰਗੀਤ ਸੇ
ਮੁਹਸਨੇ ਇਨਸਾਨੀਅਤ ਨਕਸ਼ੇਬਕਾ ਜਗਜੀਤ ਸਿੰਘ

੭. ਮੰਜ਼ਲੇਂ ਆ ਕਰ ਕਦਮ ਖੁਦ ਚੂੰਮ ਲੇਂਗੀ ਦੇਖਨਾ
ਥਾਮ ਲੇ ਦਾਮਨ ਤੇਰੇ ਗ਼ਮ ਕੀ ਦਵਾ ਜਗਜੀਤ ਸਿੰਘ

੮. ਲੇ ਲੀਆ ਲੋਹਾ ਜਹਾਂ ਸੇ ਕਰਤਬੇ ਸ਼ਹਿਨਾਜ਼ ਨੇ
ਬਨ ਗਏ ਮਕਬੂਲ ਹਰ ਦਿਲ ਕੀ ਸਦਾ ਜਗਜੀਤ ਸਿੰਘ

## ਅਰਥ ਤੇ ਭਾਵ ਅਰਥ

੧. ਪੇਸ਼ਵਾ ਨੇਤਾ ਹਾਦੀ ਹਦਾਇਤ ਦੇਣ ਵਾਲਾ
ਰਹਿਬਰ ਰਸਤਾ ਦਿਖਾਣ ਵਾਲਾ
ਨਾ ਖੁਦਾ ਖੁਦਾ ਦੇ ਬਾਦ ਦੂਸਰਾ ਮੁਕਾਮ

ਨੇਤਾ, ਹਦਾਇਤ ਦੇਣ ਵਾਲਾ, ਰਸਤਾ ਦਿਖਾਣ ਵਾਲਾ, ਖੁਦਾ ਬਾਦ ਦੂਸਰਾ ਮਕਾਮ ਗੁਰੂ ਨਾਨਕ ਦੇਵ ਜੀ ਨੇ ਜੋ ਮੰਜ਼ਿਲ ਬਣਾਈ ਉਸ ਮੰਜ਼ਿਲ ਦਾ ਰਸਤਾ ਦਿਖਾਣ ਵਾਲਾ ਸਤਿਗੁਰੂ ਜਗਜੀਤ ਸਿੰਘ ਹੈ।

੨. ਦੋ ਸਰਾਂ ਦੋਵੇਂ ਜਹਾਨ
—ਰਕਾਬ ਅਰਧ ਚੰਨ ਵਰਗੀ ਘੋੜੇ ਤੇ ਚੜ੍ਹਣ ਲਗਿਆਂ ਤੇ ਸਵਾਰੀ ਸਮੇਂ ਰਕਾਬ ਵਿਚ ਪੈਰ ਫਸਾਇਆ ਜਾਂਦਾ ਹੈ। ਹਮ ਰਕਾਬ ਦਾ ਮਤਲਬ ਹੈ ਘੋੜ ਸਵਾਰੀ ਸਮੇਂ ਸਾਥੀ—ਭਾਵ ਸਾਥੀ।
ਜ਼ੁਲਮਤ ਹਨੇਰਾ ਜ਼ਿਆ ਰੌਸ਼ਨੀ

ਜਿਸ ਕਾਰਨ ਦੋਹਾਂ ਜਹਾਨਾਂ ਦੀਆਂ ਬਰਕਤਾਂ ਜ਼ਿੰਦਗੀ ਦੀਆਂ ਸਾਥੀ ਹਨ
ਜਿਸ ਤੋਂ ਹਨੇਰਾ ਕੰਬਦਾ ਹੈ ਉਹ ਚਾਨਣ ਸਤਿਗੁਰੂ ਜਗਜੀਤ ਸਿੰਘ ਹਨ।

੩. ਨਗਮਾ ਗੀਤ ਲਾਲਾ ਫੁਲ ਕਲੀਆਂ ਗੁਲ ਖੂਬਸੂਰਤ ਲਾਲ ਫੁੱਲ
ਮਦਾਰ ਅੱਕ-ਬਹਾਰ ਦਾ ਕੇਂਦਰ ਬਾਦੇ ਸਬਾ ਸਵੇਰ ਦੀ ਹਵਾ

ਬੁਲਬੁਲ ਦਾ ਗੀਤ, ਖੂਬਸੂਰਤ ਲਾਲ ਫੁੱਲਾਂ ਦਾ ਹਾਸਾ, ਬਾਗ ਦਾ ਕੇਂਦਰ ਸਵੇਰ ਦੀ ਹਵਾ ਇਹ ਸਾਰੀਆਂ ਉਪਮਾਵਾਂ ਸਤਿਗੁਰੂ ਜਗਜੀਤ ਸਿੰਘ ਜੀ ਹਨ।

੪. ਨਾਜ਼ ਫਰਮਾ ਨਾਜ਼ ਕਰਦਾ ਹੈ, ਮਾਣ ਕਰਦਾ ਹੈ
ਹਸਤੋ ਬੂਦ—ਹੋਂਦ-ਹਸਤੀ

ਨੂਰ ਏ ਵਹਿਦਤ ਰੱਬ ਦੀ ਇੱਕਤਾ ਦਾ ਨੂਰ
ਮੈਲਕਾ ਬਹੁਤ ਰੌਸ਼ਨ, ਪੁਨਿਆ ਦਾ ਚੰਨ

ਜਿਸ ਦੀ ਹਸਤੀ ਤੇ ਜ਼ਮਾਨਾ ਨਾਜ਼ (ਮਾਣ) ਕਰਦਾ ਹੈ। ਰੱਬ ਦੀ ਇੱਕਤਾ ਦੇ ਨੂਰ ਦੇ ਆਕਾਸ਼ ਦਾ ਬਹੁਤ ਰੌਸ਼ਨੀ ਵਾਲਾ ਅਥਵਾ ਪੁਨਿਆ ਦਾ ਚੰਦ-ਸਤਿਗੁਰੂ ਜਗਜੀਤ ਸਿੰਘ ਹੈ।

੫. ਸ਼ਾਹਕਾਰ—ਅਤਿਉਤਮ ਰਚਨਾ, ਸਿਰਜਣਾ
ਤਾਜਦਾਰੇ—ਤਾਜ ਪਹਿਨਣ ਵਾਲੇ ਸ਼ਹਿਨਸ਼ਾਹ
ਇਲਮੋਂਫਨ—ਇਲਮ (ਵਿਦਿਆ) ਅਤੇ ਕਲਾ
ਗੁਲਰੰਗ—ਰੰਗਦਾਰ (ਗੁਲ ਦਾ ਭਾਵ ਫੁਲ ਹੈ-ਫੁਲ ਵਰਗੇ ਰੰਗੀਨ)
ਕਬਾ—ਚਾਦਰ, ਓੜਨਾ, ਐਚਕਨ, ਸ਼ਹਿਨਸ਼ਾਹੀ ਵਸਤਰ

ਸਤਿਗੁਰੂ ਪ੍ਰਤਾਪ ਸਿੰਘ ਦੇ ਪ੍ਰਤਾਪ ਦੀ ਅਤਿ ਉਤਮ ਸਿਰਜਣਾ, ਵਿਦਿਆ ਅਤੇ ਕਲਾ ਦੇ ਫੁੱਲ ਵਰਗੇ ਰੰਗੀਨ ਓੜਣ ਪਹਿਨਣ ਵਾਲੇ ਸ਼ਹਿਨਸ਼ਾਹ ਹਨ ਸਤਿਗੁਰੂ ਜਗਜੀਤ ਸਿੰਘ।

੬. ਦੌਲਤੇ ਸੰਗੀਤ ਸੰਗੀਤ ਦੀ ਦੌਲਤ
ਮੁਹਸਨ ਅਹਿਸਾਨ ਕਰਨ ਵਾਲੇ, ਦਿਆਲੂ, ਕਿਰਪਾ ਨਿਧਾਨ
ਨਕਸ਼ੇ ਬਕਾ—ਜੀਵਨ ਦੇ ਪਦ ਚਿਨ੍ਹ

ਜਿਹਨਾਂ ਨੂੰ ਸਰਸੁਤੀ ਦੇਵੀ ਨੇ ਸੰਗੀਤ ਦੀ ਦੌਲਤ ਨਾਲ ਨਿਵਾਜਿਆ ਹੈ। ਇਨਸਾਨੀਅਤ ਤੇ ਅਹਿਸਾਨ ਕਰਨ ਵਾਲੇ, ਦਿਆਲੂ ਕਿਰਪਾ ਨਿਧਾਨ ਜੀਵਨ ਦੇ ਪਦ ਚਿਨ੍ਹ ਛੱਡਣ ਵਾਲੇ ਹਨ।

੭. ਵੇਖ ਲੈਣਾ ਮੰਜ਼ਿਲ੍ਹਾਂ (ਜਿਥੇ ਪੁੱਜਣਾ ਹੈ) ਉਹ ਤੇਰੇ ਪੈਰ ਖੁਦ ਚੁਮਣਗੀਆਂ। ਪੱਲਾ ਘੁੱਟ ਕੇ ਫੜ ਲੈ ਤੇਰੇ ਗਮਾਂ ਦੀ ਦਵਾ ਇਲਾਜ ਹਨ ਸਤਿਗੁਰੂ ਜਗਜੀਤ ਸਿੰਘ।

੮. ਕਰਤਬੇ - ਕਾਮਲ
ਸ਼ਹਿਨਾਜ਼—ਦੁਲਹਨ ਭਾਵ ਕੋਮਲ ਕਲਾ
ਲੇ ਲੀਆ ਲੋਹਾ—ਮੁਕਾਬਲਾ ਕੀਤਾ, ਟਕਰਾਏ, ਫਤਹਿ ਕੀਤਾ
ਸਦਾ—ਆਵਾਜ਼

ਕੋਮਲ ਕਲਾ ਦੇ ਬਹੁਤ ਵੱਡੇ ਕਾਮਲ ਨੇ ਦੁਨੀਆਂ ਨਾਲ ਟਾਕਰਾ ਕੀਤਾ। ਸਤਿਗੁਰੂ ਜਗਜੀਤ ਸਿੰਘ ਹਰ ਦਿਲ ਦੀ ਆਵਾਜ਼ ਹਨ। ਹਰ ਮਨ ਪਿਆਰੇ ਹਨ।

# ਕਦੋਂ ਬਣਾਵਾਂਗੇ ਅਸੀਂ ਆਪਣੀ ਸਿਖਿਆ ਨੀਤੀ ?

—ਡਾ. ਨਰੇਸ਼

ਇਸ ਤੋਂ ਵੱਡੀ ਮੰਦਭਾਗੀ ਗੱਲ ਹੋਰ ਕੀ ਹੋ ਸਕਦੀ ਹੈ ਕਿ ਅਸੀਂ ਆਪਣੀ ਆਜ਼ਾਦੀ ਦੇ ੫੨ ਵਰ੍ਹਿਆਂ ਵਿਚ ਵੀ ਆਪਣੀ ਸਿਖਿਆ ਨੀਤੀ ਨਹੀਂ ਬਣਾ ਸਕੇ ਹਾਂ। ਆਜ਼ਾਦੀ ਮਿਲਦਿਆਂ ਹੀ ਅਸੀਂ ਸ਼ਾਸਨ ਲਈ ਪਰਜਾਤੰਤਰਾਤਮ ਪ੍ਰਣਾਲੀ ਮਿਥ ਲਈ, ਜਿਸਦੇ ਲਈ ਸਭ ਤੋਂ ਪਹਿਲੀ ਲੋੜ ਸੀ ਅਨਪੜ੍ਹਤਾ ਦੂਰ ਕਰਕੇ ਲੋਕਾਂ ਨੂੰ ਰਾਜਨੀਤਿਕ ਤੌਰ 'ਤੇ ਜਾਗ੍ਰਿਤ ਕਰਨ ਦੀ। ਦੇਸ਼ ਦੇ ਵੱਧ ਤੋਂ ਵੱਧ ਲੋਕਾਂ ਲਈ ਰੁਜਗਾਰ ਦੇ ਸਾਧਨ ਮੁਹੱਈਆ ਕਰਾਉਣ ਲਈ ਕਿਸੇ ਸੋਚੀ-ਸਮਝੀ, ਦੂਰਦਰਸ਼ੀ ਸਿਖਿਆ ਨੀਤੀ ਦੀ ਲੋੜ ਸੀ, ਪਰ ਅਸੀਂ ਤਾਂ ਸਿਖਿਆ ਨੂੰ ਉਚਿਤ ਮਹੱਤਵ ਦੇਣ ਦੀ ਥਾਂ ਤੇ ਇਸਨੂੰ ਮਾਨਵ ਸੰਸਾਧਨ ਵਿਕਾਸ ਮੰਤ੍ਰਾਲਯ ਦਾ ਇਕ ਅੰਗ ਬਣਾ ਕੇ ਛੱਡ ਦਿੱਤਾ।

ਅੰਗਰੇਜ਼ ਦੀ ਆਪਣੀ ਸਿਖਿਆ ਨੀਤੀ ਸੀ। ਉਸ ਨੂੰ ਇਸ ਦੇਸ਼ ਦਾ ਰਾਜਕਾਜ ਚਲਾਉਣ ਲਈ ਬਾਬੂਆਂ ਦੀ ਲੋੜ ਸੀ। ਜਿੰਨੀ ਕੁ ਲੋੜ ਸੀ, ਓਨੇ ਸਕੂਲ ਕਾਲਜ ਉਸਨੇ ਖੋਲ੍ਹ ਛੱਡੇ ਸਨ। ਉਸਦਾ ਕੰਮ ਦਸਵੀਂ ਪਾਸ ਨਾਲ ਚਲ ਜਾਂਦਾ ਸੀ, ਇਸ ਲਈ ਬਹੁਤੇ ਕਾਲਜ ਉਹ ਨਹੀਂ ਸੀ ਖੋਲ੍ਹਦਾ। ਇਹੋ ਕਾਰਨ ਹੈ ਕਿ ਗ਼ੁਲਾਮ ਭਾਰਤ ਵਿਚ ਬੇਰੁਜ਼ਗਾਰੀ ਦੀ ਸਮੱਸਿਆ ਨਹੀਂ ਸੀ। ਦਸਵੀਂ ਪਾਸ ਕਰਕੇ ਲੋਅਰ ਡਵੀਜ਼ਨ ਕਲਰਕ ਦੀ ਨੌਕਰੀ ਮਿਲ ਜਾਂਦੀ ਸੀ।

ਸਿੱਖਿਆ ਨੀਤੀ ਦੀ ਅਣਹੋਂਦ ਕਾਰਨ ਆਜ਼ਾਦ ਭਾਰਤ ਨੇ ਸਾਖਰਤਾ ਅਤੇ ਵਿਦਿਆ ਵਿਚਲੇ ਭੇਦ ਨੂੰ ਸਮਝਣਾ ਸੀ, ਜੋ ਇਸਨੇ ਨਹੀਂ ਸਮਝਿਆ। ਆਜ਼ਾਦ ਭਾਰਤ ਵਿਚ ਇਕ ਹੜ੍ਹ ਜਿਹਾ ਆ ਗਿਆ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਦਾ। ਲੋਕਾਂ ਨੂੰ ਜਿਸ ਪਾਸਿਓਂ ਰੋਜ਼ੀ-ਰੋਟੀ ਜੁੜਦੀ ਨਜ਼ਰ ਆਈ, ਇਕ ਹੇੜ੍ਹ ਉਧਰ ਨੂੰ ਤੁਰ ਪਈ। ਸਿੱਟੇ ਵਜੋਂ ਇੰਜੀਨਿਅਰਾਂ, ਡਾਕਟਰਾਂ, ਵਕੀਲਾਂ, ਅਧਿਆਪਕਾਂ ਆਦਿ ਦਾ ਹੜ੍ਹ ਆ ਗਿਆ। ਕਚਹਿਰੀਆਂ ਵਿਚ ਵਕੀਲਾਂ ਦੇ ਬੈਠਣ ਲਈ ਥਾਂ ਘਟ ਗਈ, ਇੰਜੀਨੀਅਰ ਵਿਹਲੇ ਫਿਰਨ ਲੱਗੇ, ਐਮ. ਡੀ. ਡਾਕਟਰ ਪ੍ਰਾਈਵੇਟ ਪ੍ਰੈਕਟਿਸ ਵੱਲ ਤੁਰ ਪਏ, ਅਧਿਆਪਕਾਂ ਨੇ ਸਿੱਖਿਆ ਦੀਆਂ ਦੁਕਾਨਾਂ ਖੋਲ੍ਹ ਲਈਆਂ। ਹੁਣ ਅੰਨ੍ਹੀ ਦੌੜ ਲੱਗੀ ਹੋਈ ਹੈ ਐਮ. ਬੀ.ਏ. ਤੇ ਕੰਪਿਊਟਰ ਸਾਇੰਸ ਦੀ। ਇਸਦਾ ਭੋਗ ਵੀ ਛੇਤੀ ਹੀ ਪੈ ਜਾਣਾ ਹੈ।

ਅੰਗਰੇਜ਼ਾਂ ਵੇਲੇ ਸਕੂਲਾਂ ਵਿੱਚ ਜੋ ਕੁਝ ਵੀ ਪੜ੍ਹਾਇਆ ਜਾਂਦਾ ਸੀ, ਉਹ ਸਮੇਂ ਦੀ ਲੋੜ 'ਤੇ ਖਰਾ ਉਤਰਦਾ ਸੀ। ਅੰਗਰੇਜ਼ੀ ਰਾਜ ਵਿਚ ਸਕੂਲਾਂ ਅੰਦਰ ਜੋ ਵੀ ਭਾਸ਼ਾ ਪੜ੍ਹਾਈ ਜਾਂਦੀ ਸੀ, ਵਿਦਿਆਰਥੀ ਉਸ 'ਤੇ ਅਬੂਰ ਹਾਸਲ ਕਰਕੇ ਨਿਕਲਦੇ ਸਨ। ਪੁਰਾਣਾ ਅੱਠ ਪੜ੍ਹਿਆ ਬੰਦਾ ਵੀ ਸਹੀ ਵਿਆਕਰਣ ਜਾਣਦਾ ਸੀ, ਉਚਾਰਣ-ਸ਼ੁੱਧਤਾ ਦਾ ਕਾਇਲ ਸੀ, ਹਿੱਜੇ ਦਰੁਸਤ ਰੱਖਦਾ ਸੀ ਤੇ ਖੁਸ਼ਖਤੀ ਪ੍ਰਤੀ ਚੇਤੰਨ ਸੀ, ਪਰ ਹੁਣ ਦੇ ਐਮ. ਏ., ਪੀ. ਐਚ. ਡੀ. ਵੀ ਇਨ੍ਹਾਂ ਗੁਣਾਂ ਤੋਂ ਸੱਖਣੇ ਹਨ।

ਕਿਸੇ ਨਹੀਂ ਸੋਚਿਆ ਕਿ ਅਸੀਂ ਕਿਉਂ ਖੋਲ੍ਹੀ ਜਾ ਰਹੇ ਹਾਂ ਧੜਾਧੜ ਮੈਡੀਕਲ ਕਾਲਜ, ਕੀ ਕਰਾਂਗੇ ਏਨੇ ਬੱਚਿਆਂ ਨੂੰ ਡਾਕਟਰ ਬਣਾ ਕੇ ? ਕਿਉਂ ਖੋਲ੍ਹੀ ਜਾ ਰਹੇ ਹਾਂ ਨਿਤ ਨਵੇਂ ਇੰਜਨੀਅਰਿੰਗ ਕਾਲਜ, ਕਿਥੇ ਖਪਾਵਾਂਗੇ ਏਨੇ ਇੰਜਨੀਅਰਾਂ ਨੂੰ ? ਕਿਉਂ ਬਣਾਈ ਜਾ ਰਹੇ ਹਾਂ ਸਵੇਰ-ਸ਼ਾਮ ਦੇ ਡਬਲ ਸ਼ਿਫਟ ਲਾਅ ਕਾਲਜ, ਕੀ ਕਰਨਾ ਹੈ ਏਨੇ ਵਕੀਲ ਬਣਾ ਕੇ? ਤੇ ਜੋ ਕੁਝ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਪੜ੍ਹ ਰਹੇ ਹਾਂ, ਕਿੰਨੀ ਕੁ ਸਾਰਥਕ ਸਿੱਧ ਹੋ ਰਹੀ ਹੈ ਉਹ ਪੜ੍ਹਾਈ? ਅੰਗਰੇਜ਼ ਵਾਲੀ ਲੋੜ ਆਜ਼ਾਦ ਹੋਣ ਦੇ ਦਿਨ ਹੀ ਮੁੱਕ ਗਈ ਸੀ, ਪਰ ਅਸੀਂ ਅਜੇ ਵੀ ਉਸੇ ਪ੍ਰੰਪਰਾ ਲੀਕ 'ਤੇ ਤੁਰੀ ਜਾ ਰਹੇ ਹਾਂ।

ਪੱਕੇ-ਪੈਰੀਂ ਹੋ ਕੇ ਆਪਣੀ ਸਿੱਖਿਆ ਨੀਤੀ ਬਣਾਉਣ ਦੀ ਥਾਂ ਅਸੀਂ ਤਜਰਬੇ ਹੀ ਕਰੀ ਜਾ ਰਹੇ ਹਾਂ ਸਿਖਿਆ ਨਾਲ। ਕਦੀ ਮੈਟ੍ਰਿਕ ਤੇ ਫਿਰ ਹਾਇਰ ਸੈਕੰਡਰੀ, ਕਦੀ ਪ੍ਰੀ. ਯੂਨੀਵਰਸਿਟੀ ਤੇ ਫਿਰ ਪਲੱਸ ਟੂ ਕਦੀ ਐਫ. ਏ., ਬੀ.ਏ. ਤੇ ਕਦੀ ਟੀ.ਡੀ.ਸੀ.। ਕੀ ਕਰੀ ਜਾ ਰਹੇ ਹਾਂ ਅਸੀਂ, ਕਿਉਂ ਕਰੀ ਜਾ ਰਹੇ ਹਾਂ ? ਪਹਿਲਾਂ ਮੈਟ੍ਰਿਕ ਕਰਕੇ ਬੱਚਾ ਚੌਹਾਂ ਸਾਲਾਂ ਵਿਚ ਬੀ.ਏ. ਪਾਸ ਕਰ ਲੈਂਦਾ ਸੀ। ਅਸੀਂ ਆਪਣਾ ਨਵਾਂ ਤਜਰਬਾ ਉਲੀਕਿਆ ਤੇ ਚਾਰ ਸਾਲਾਂ ਨੂੰ ਪੰਜ ਸਾਲਾਂ ਵਿਚ ਤਬਦੀਲ ਕਰ ਦਿੱਤਾ। ਕੀ ਸਰਿਆ ਦੇਸ਼ ਦਾ ਇਸ ਤਬਦੀਲੀ ਨਾਲ ? ਸਾਰੇ ਦੇਸ਼ ਦੇ ਬੱਚਿਆਂ ਦਾ ਇਕ ਸਾਲ ਹੋਰ ਖਰਾਬ ਕਰ ਦਿੱਤਾ, ਮਾਪਿਆਂ 'ਤੇ ਇਕ ਸਾਲ ਦਾ ਖਰਚਾ ਹੋਰ ਵਧਾ ਦਿੱਤਾ। ਕਦੀ ਪੰਜਵੀਂ ਜਮਾਤ ਤੋਂ ਸ਼ੁਰੂ ਹੁੰਦੀ ਸੀ ਅੰਗਰੇਜ਼ੀ, ਹੁਣ ਪਹਿਲੀ ਜਮਾਤ ਤੋਂ ਹੀ ਸ਼ੁਰੂ ਕਰ ਦਿੱਤੀ ਹੈ। ਰਾਜ

ਸਰਕਾਰਾਂ ਨੇ ਅੰਗਰੇਜ਼ੀ ਤਿਆਗ ਕੇ ਮਾਤ-ਭਾਸ਼ਾ ਨੂੰ ਸਰਕਾਰੀ ਭਾਸ਼ਾ ਬਣਾ ਲਿਆ ਹੈ ਤੇ ਅਸੀਂ ਮੁਹਾਰਤ ਦੇਈ ਜਾ ਰਹੇ ਹਾਂ ਉਸ ਭਾਸ਼ਾ ਦੀ ਜੋ ਦੇਸ਼ ਦੇ ਕਿਸੇ ਵੀ ਰਾਜ ਦੀ ਸਰਕਾਰੀ ਜਾ ਗੈਰ-ਸਰਕਾਰੀ ਭਾਸ਼ਾ ਨਹੀਂ ਹੈ।

ਲੋੜ ਹੈ ਸਕੂਲ ਦੀਆਂ ਮੁੱਢਲੀਆਂ ਕਲਾਸਾਂ ਵਿਚ ਬੱਚੇ ਦੀ ਰੁਚੀ ਤੇ ਉਸਦੀ ਪ੍ਰਤਿਭਾ ਤਲਾਸ਼ ਕਰਨ ਦੀ। ਛੋਟੀ ਉਮਰੇ ਹੀ ਬੱਚੇ ਨੂੰ ਉਸਦੀ ਰੁਚੀ ਦੇ ਕਿੱਤੇ ਵੱਲ ਤੋਰ ਦਿੱਤਾ ਜਾਵੇ ਤਾ ਉਹ ਛੇਤੀ ਹੀ ਉਸ ਵਿਚ ਨਿਪੁੰਨਤਾ ਹਾਸਲ ਕਰ ਸਕਦਾ ਹੈ। ਦੁਰਭਾਗਵਸ ਸਾਡੇ ਬੱਚੇ ਪੜ੍ਹੀ ਜਾ ਰਹੇ ਹਨ, ਉਹ ਸਭ ਕੁਝ ਜੋ ਸ਼ਾਇਦ ਉਨ੍ਹਾਂ ਦੇ ਕਦੀ ਵੀ ਕੰਮ ਨਹੀਂ ਆਉਣਾ ਹੈ। ਮਾਪੇ ਉਦੋਂ ਤੱਕ ਕੁੜੀਆਂ ਨੂੰ ਪੜ੍ਹਾਈ ਜਾਂਦੇ ਹਨ ਜਦੋਂ ਤੱਕ ਉਸਦੇ ਲਈ ਵਰ ਨਹੀਂ ਲੱਭ ਲੈਂਦੇ। ਕੁਝ ਵੀ ਪੜ੍ਹੀ ਜਾਵੇ, ਆਹਰੇ ਲੱਗੀ ਰਹੇ, ਇਹੋ ਮਾਨਸਿਕਤਾ ਹੈ ਮਾਪਿਆਂ ਦੀ। ਮੁੰਡੇ ਪੜ੍ਹੀ ਜਾ ਰਹੇ ਹਨ ਕਿਉਂਕਿ ਪੜ੍ਹਾਈ ਛੱਡ ਦਿੱਤੀ ਤਾਂ ਪਿਓ ਦੇ ਕਿੱਤੇ ਵਿਚ ਜਾ ਰਲਣਾ ਪਵੇਗਾ, ਜਿਸਦੇ ਲਈ ਉਹ ਮਾਨਸਿਕ ਤੌਰ 'ਤੇ ਤਿਆਰ ਨਹੀਂ ਹੈ। ਪਿਤਾ-ਪੁਰਖੀ ਕਿੱਤੇ ਤੋਂ ਉਸਨੂੰ ਉਪਰਾਮ ਵੀ ਪੜ੍ਹਾਈ ਨੇ ਹੀ ਕੀਤਾ ਹੈ। ਪੜ੍ਹਾਈ ਦੁਆਰਾ ਵਿਅਕਤੀਤਵ ਦੇ ਵਿਕਾਸ ਤੋਂ ਮੈਨੂੰ ਇਨਕਾਰ ਨਹੀਂ, ਪਰ ਜੇਕਰ ਬੱਚੇ ਨੇ ਐਲ. ਐਲ. ਬੀ. ਕਰਕੇ ਢਾਬਾ ਖੋਲ੍ਹਣਾ ਹੈ ਤਾਂ ਉਸਦੇ ਕਾਨੂੰਨ ਪੜ੍ਹਨ 'ਤੇ ਤਿੰਨ ਕੀਮਤੀ ਵਰ੍ਹੇ ਗਾਲਣ ਦੀ ਕੋਈ ਤੁਕ ਮੈਨੂੰ ਸਮਝ ਨਹੀਂ ਆ ਰਹੀ ਹੈ।

ਇਹੋ ਤਾ ਨੀਤੀ ਹੈ, ਜਿਸਦੇ ਬਣਾਉਣ ਲਈ ਮੈਂ ਜ਼ੋਰ ਦੇ ਰਿਹਾ ਹਾਂ ਕਿ ਰਾਸ਼ਟਰੀ ਪੱਧਰ ਤੇ ਨਿਰਣਾ ਕੀਤਾ ਜਾਵੇ ਕਿ ਸਾਖਰਤਾ ਲਈ ਕਿਥੋਂ ਤੱਕ ਪੜ੍ਹਨਾ ਹੈ, ਵਿਅਕਤੀਤਵ ਦੇ ਵਿਕਾਸ ਲਈ ਕਿਸ ਹੱਦ ਤੱਕ ਪੜ੍ਹਾਈ ਜ਼ਰੂਰੀ ਹੈ। ਜੇਕਰ ਤੁਹਾਡੇ ਪਾਸ ਨੌਕਰੀਆਂ ਨਹੀਂ ਹਨ ਤਾਂ ਨੌਕਰੀਆਂ ਲਈ ਅੰਨ੍ਹੇਵਾਹ ਪੜ੍ਹਾਈ ਜਾਣ ਦੀ ਕੀ ਲੋੜ ਹੈ ? ਬੱਚੇ ਦੀ ਮਾਨਸਿਕਤਾ ਨੂੰ ਹੀ ਕਿਉਂ ਮੋੜਿਆ ਜਾਵੇ ਨੌਕਰੀ ਵੱਲ ? ਸਕੂਲੀ ਜੀਵਨ ਵਿਚ ਹੀ ਉਸਨੂੰ ਉਸਦੇ ਹੱਥਾਂ ਦਾ ਹੁਨਰ ਲੱਭ ਦਿੱਤਾ ਜਾਵੇ ਤੇ ਉਸ ਹੁਨਰ ਦੀ ਸਾਧਨਾ ਵੱਲ ਉਸਨੂੰ ਤੋਰ ਦਿੱਤਾ ਜਾਵੇ।

*—ਮੁਖੀ, ਭਾਈ ਵੀਰ ਸਿੰਘ ਚੇਅਰ*
*ਪੰਜਾਬ ਯੂਨੀਵਰਸਿਟੀ,*
*ਚੰਡੀਗੜ੍ਹ-੧੬੦੦੧੪*

## ਦੇਸ਼ ਭਰ ਵਿਚ ਜਨਤਕ ਥਾਵਾਂ 'ਤੇ ਸਿਗਰਟਨੋਸ਼ੀ 'ਤੇ ਸੁਪਰੀਮ ਕੋਰਟ ਵਲੋਂ ਪਾਬੰਦੀ

ਜਨ ਸਿਹਤ ਨੂੰ ਲਾਭ ਅਤੇ ਸਿਗਰਟ ਉਦਯੋਗ ਨੂੰ ਧੱਕਾ ਪਹੁੰਚਾਉਂਦੇ ਹੋਏ ਸੁਪਰੀਮ ਕੋਰਟ ਨੇ ਸਾਰੇ ਰਾਜਾਂ ਅਤੇ ਕੇਂਦਰ ਸ਼ਾਸਤ ਪ੍ਰਦੇਸ਼ਾਂ ਨੂੰ ਨਿਰਦੇਸ਼ ਦਿਤਾ ਹੈ ਕਿ ਜਨਤਕ ਥਾਵਾਂ ਅਤੇ ਰੇਲਵੇ ਸਮੇਤ ਜਨਤਕ ਆਵਾਜਾਈ ਵਿਚ ਸਿਗਰਟਨੋਸ਼ੀ 'ਤੇ ਰੋਕ ਲਾਉਣ ਬਾਰੇ ਤੁਰੰਤ ਹੁਕਮ ਜਾਰੀ ਕਰਨ।

ਮਹਾਰਾਸ਼ਟਰ ਵਿਚ ਕਾਂਗਰਸੀ ਨੇਤਾ ਮੁਰਲੀ ਦੇਵੜਾ ਵਲੋਂ ਸਿਗਰਟਨੋਸ਼ੀ ਵਿਰੁੱਧ ਦਾਇਰ ਇਕ ਜਨਹਿਤ ਪਟੀਸ਼ਨ 'ਤੇ ਸੁਣਵਾਈ ਕਰਦੇ ਹੋਏ ਜਸਟਿਸ ਐਮ.ਬੀ. ਸ਼ਾਹ ਅਤੇ ਜਸਟਿਸ ਆਰ.ਪੀ. ਸੇਠੀ ਦੇ ਬੈਂਚ ਨੇ ਦਿੱਲੀ, ਮੁੰਬਈ, ਚੇਨਈ, ਕੋਲਕਾਤਾ, ਬੰਗਲੌਰ ਅਤੇ ਅਹਿਮਦਾਬਾਦ ਦੇ ਪੁਲਸ ਕਮਿਸ਼ਨਰਾਂ ਨੂੰ ਕਿਹਾ ਕਿ ਉਹ ਇਸ਼ਤਿਹਾਰ ਜ਼ਾਬਤੇ ਦੀ ਉਲੰਘਣਾ ਕਰਨ ਵਾਲੇ ਸਿਗਰਟ ਨਿਰਮਾਤਾਵਾਂ ਵਿਰੁੱਧ ਕੀਤੀ ਗਈ ਕਾਰਵਾਈ ਬਾਰੇ ਰਿਪੋਰਟ ਦੇਣ।

ਅਦਾਲਤ ਨੇ ਕਿਹਾ ਕਿ ਜਨਤਕ ਥਾਵਾਂ 'ਤੇ ਸਿਗਰਟਨੋਸ਼ੀ ਵਿਰੁੱਧ ਹੁਕਮ ਹਸਪਤਾਲਾਂ, ਸਿਹਤ ਸੰਸਥਾਵਾਂ, ਜਨਤਕ ਦਫਤਰਾਂ, ਰੇਲਵੇ ਜਨਤਕ ਵਾਹਨਾਂ, ਅਦਾਲਤੀ ਇਮਾਰਤਾਂ, ਸਿੱਖਿਆ ਸੰਸਥਾਵਾਂ, ਲਾਇਬ੍ਰੇਰੀਆਂ ਅਤੇ ਆਡੀਟੋਰੀਅਮ 'ਤੇ ਲਾਗੂ ਹੋਵੇਗਾ।

ਪਟੀਸ਼ਨਕਰਤਾ ਦੇ ਸੀਨੀਅਰ ਵਕੀਲ ਇੰਦਰ ਜੈ ਸਿੰਘ ਵਲੋਂ ਇਸ ਬਾਰੇ ਸੁਝਾਅ ਦੇ ਬਾਅਦ ਬੈਂਚ ਨੇ ਇਸ ਹੁਕਮ ਨੂੰ ਮਨਜ਼ੂਰੀ ਦਿੱਤੀ। ਸਰਕਾਰ ਦੀ ਪ੍ਰਤੀਨਿਧਤਾ ਕਰ ਰਹੇ ਅਟਾਰਨੀ ਜਨਰਲ ਸੋਲੀ ਸੋਰਾਬਜੀ ਨੇ ਇਸ ਸੁਝਾਅ ਨਾਲ ਸਹਿਮਤੀ ਪ੍ਰਗਟ ਕੀਤੀ। ਦਿੱਲੀ, ਗੋਆ ਅਤੇ ਰਾਜਸਥਾਨ ਦੀਆਂ ਰਾਜ ਸਰਕਾਰਾਂ ਜਨਤਕ ਸਥਾਨਾਂ 'ਤੇ ਸਿਗਰਟਨੋਸ਼ੀ 'ਤੇ ਰੋਕ ਲਾਉਣ ਬਾਰੇ ਪਹਿਲਾਂ ਹੀ ਕਾਨੂੰਨ ਲਾਗੂ ਕਰ ਚੁੱਕੀਆਂ ਹਨ ਜਦਕਿ ਕੇਂਦਰ ਸਿਗਰਟਨੋਸ਼ੀ ਨਿਸ਼ੇਧ ਕਾਨੂੰਨ ਲਾਗੂ ਕਰਨ ਦੀ ਪ੍ਰਕਿਰਿਆ ਵਿਚ ਹੈ। ਕੇਂਦਰ ਵਲੋਂ ਸੰਸਦ ਦੇ ਅੱਗੇ ਰੱਖੇ ਗਏ ਇਸ ਬਾਰੇ ਪ੍ਰਸਤਾਵ ਸੰਸਦ ਦੀ ਕਮੇਟੀ ਨੂੰ ਸੌਂਪ ਦਿੱਤਾ ਗਿਆ ਹੈ। ਸਿਗਰਟਨੋਸ਼ੀ ਦੇ ਮਾੜੇ ਅਸਰਾਂ ਦਾ ਜ਼ਿਕਰ ਕਰਦੇ ਹੋਏ ਪਟੀਸ਼ਨਕਰਤਾ ਨੇ ਮੰਗ ਕੀਤੀ ਕਿ ਜਨਤਕ ਥਾਵਾਂ 'ਤੇ ਸਿਗਰਟਨੋਸ਼ੀ 'ਤੇ ਰੋਕ ਲਾਈ ਜਾਵੇ ਅਤੇ ਤੰਬਾਕੂ ਦੇ ਸੇਵਨ ਨਾਲ ਬੀਮਾਰ ਹੋਣ ਵਾਲੇ ਵਿਅਕਤੀਆਂ ਨੂੰ ਚਿਕਿਤਸਾ ਸਹਾਇਤਾ ਦੇਣ ਲਈ ਇਕ ਤੰਬਾਕੂ ਉਤਪਾਦਨ ਨਿਰਮਾਤਾ ਕੰਪਨੀਆਂ ਫੰਡ ਦੇ ਗਠਨ ਲਈ ਆਪਣਾ ਯੋਗਦਾਨ ਦੇਣ। ਇਸ ਤੋਂ ਪਹਿਲਾਂ ਜੈ ਸਿੰਘ ਨੇ ਆਪਣੀਆਂ ਦਲੀਲਾਂ ਵਿਚ ਕਿਹਾ ਕਿ ਸਿਗਰਟ ਨਿਰਮਾਤਾ ਸੜਕ ਦੇ ਕਿਨਾਰੇ ਬਿਲ ਬੋਰਡ ਲਗਾ ਕੇ ਅਤੇ ਹੋਰ ਪ੍ਰਚਾਰ ਸਾਧਨਾਂ ਦੇ ਜ਼ਰੀਏ ਇਸ਼ਤਿਹਾਰ ਦੇ ਕੇ ਇਸ਼ਤਿਹਾਰ ਜ਼ਾਬਤੇ ਦੀ ਉਲੰਘਣਾ ਕਰਦੇ ਹਨ। ਉਨ੍ਹਾਂ ਦਲੀਲ ਦਿਤੀ ਕਿ ਇਸ਼ਤਿਹਾਰ ਜ਼ਾਬਤੇ ਅਨੁਸਾਰ ਕਾਨੂੰਨੀ ਚਿਤਾਵਨੀ ਇਸ ਤਰ੍ਹਾਂ ਹੋਣੀ ਚਾਹੀਦੀ ਹੈ ਕਿ ਜਨਤਾ ਨੂੰ ਸਿਗਰਟਨੋਸ਼ੀ ਦੇ ਬੁਰੇ ਅਸਰਾਂ ਦੀ ਜਾਣਕਾਰੀ ਹੋ ਸਕੇ। ਲੇਕਿਨ ਆਮ ਤੌਰ 'ਤੇ ਕਾਨੂੰਨੀ ਚਿਤਾਵਨੀ ਇੰਨੇ ਛੋਟੇ ਅੱਖਰਾਂ ਵਿਚ ਲਿਖੀ ਹੁੰਦੀ ਹੈ ਕਿ ਪੜ੍ਹਨ ਵਾਲੇ ਦਾ ਧਿਆਨ ਉਸ ਵੱਲ ਜਾਂਦਾ ਹੀ ਨਹੀਂ। ਪਟੀਸ਼ਨ ਕਰਤਾਵਾਂ ਨੇ ਅਦਾਲਤ ਨੂੰ ਇਹ ਵੀ ਨਿਰਦੇਸ਼ ਦੇਣ ਨੂੰ ਕਿਹਾ ਕਿ ੧੮ ਸਾਲ ਤੋਂ ਘੱਟ ਉਮਰ ਦੇ ਵਿਅਕਤੀਆਂ ਨੂੰ ਸਿਗਰਟ ਅਤੇ ਤੰਬਾਕੂ ਵਾਲੀਆਂ ਚੀਜ਼ਾਂ ਵੇਚਣ 'ਤੇ ਰੋਕ ਲਾਈ ਜਾਵੇ।

ਅਦਾਲਤ ਨੇ ਪੁਲਸ ਕਮਿਸ਼ਨਰਾਂ ਦੀ ਰਿਪੋਰਟ ਪ੍ਰਾਪਤ ਕਰਨ ਲਈ ਇਸ ਮਾਮਲੇ ਨੂੰ ਛੇ ਹਫਤੇ ਲਈ ਮੁਲਤਵੀ ਕਰ ਦਿੱਤਾ।

# 'ਕਿੱਸਾ ਮਹੀਨੇ-ਭਰ ਦੀ ਚੁੱਪ ਦਾ'

*—ਤਰਲੋਕ ਮਨਸੂਰ*

ਕਹਿੰਦੇ ਨੇ ਇਕ ਵਾਰ ਅੰਗਰੇਜ਼ੀ ਦਾ ਮਸ਼ਹੂਰ ਲੇਖਕ ਬਰਨਾਰਡ ਸ਼ਾਅ ਅਮਰੀਕਾ ਗਿਆ ਹੋਇਆ ਸੀ। ਉਥੇ ਉਸਨੇ ਕਿਹਾ—ਮੈਂ ਪੂਰੀ ਪੂਰੀ ਖੋਜ ਪੜਤਾਲ ਤੋਂ ਬਾਦ ਪੂਰੇ ਭਰੋਸੇ ਨਾਲ ਤੁਹਾਨੂੰ ਇਹ ਤੱਥ ਦਸ ਰਿਹਾ ਹਾਂ ਕਿ 'ਆਕਾਸ਼ ਧਰਤੀ ਦੀ ਪਰਿਕਰਮਾ ਕਰਦਾ ਹੈ।'

ਸ਼ਾਅ ਸਾਹਿਬ ਕੀ ਉਲਟਾ ਚੱਕਰ ਚਲਾਣ ਲਗੇ ਓ ? ਇਹ ਗੱਲ ਤਾਂ ਜੱਗ ਜ਼ਾਹਿਰ ਹੈ ਕਿ 'ਅਕਾਸ਼ ਨਹੀਂ ਸਗੋਂ ਧਰਤੀ ਅਕਾਸ਼ ਦੀ ਪਰਿਕਰਮਾ ਕਰਦੀ ਹੈ।' ਕਈ ਅਵਾਜ਼ਾਂ ਨੇ ਕਿੰਤੂ ਕਰਦਿਆਂ ਕਿਹਾ।

"ਜਿਸ ਧਰਤੀ ਤੇ ਬਰਨਾਰਡ ਸ਼ਾਅ ਰਹਿ ਰਿਹਾ ਹੋਵੇ, ਉਹ ਧਰਤੀ ਸੂਰਜ ਦੀ ਪਰਿਕਰਮਾ ਕਿਵੇਂ ਕਰ ਸਕਦੀ ਹੈ ?" ਸ਼ਾਅ ਨੇ ਉਲਟਾ ਸਵਾਲ ਕੀਤਾ।

ਇਹ ਰਮਜ਼ ਮਨੁੱਖੀ ਹਉਮੈ ਵੱਲ ਇਸ਼ਾਰਾ ਕਰਦੀ ਸੀ। ਦਾਰਸ਼ਨਿਕ ਲੋਕਾਂ ਦੀ ਸਮਝ ਵਿਚ ਆ ਗਈ, ਤੇ ਗੱਲ ਹਾਸੇ ਵਿਚ ਟਲ ਗਈ।

ਏਧਰ ਮੇਰਾ ਵੱਡਾ ਲੜਕਾ ਜਿਸ ਦਿਨ ਪੈਦਾ ਹੋਇਆ ਸੀ, ਵਿਧਾਤਾ ਨੇ ਇਸ ਦੇ ਕੰਨ ਵਿਚ ਇਹ ਫੂਕ ਮਾਰੀ ਸੀ ਕਿ 'ਬੱਚੂ ਮੈਂ ਦੁਨੀਆਂ ਦੀ ਸਾਰੀ ਅਕਲ ਤੇਰੇ ਵਿਚ ਪਾ ਰਿਹਾ ਹਾਂ। ਤੂੰ ਇਸ ਧਰਤੀ ਦਾ ਸਭ ਤੋਂ ਵੱਧ ਸਮਝਦਾਰ ਵਿਅਕਤੀ ਹੋਵੇਂਗਾ।'

ਤੇ ਇਹ ਗੱਲਾਂ ਸੱਚ ਹੋਣ ਦੇ ਬਾਵਜੂਦ ਵੀ ਮੈਨੂੰ ਪੱਕਾ ਭਰੋਸਾ ਹੈ ਕਿ ਮੈਂ ਹੀ ਸ੍ਰਿਸ਼ਟੀ ਦਾ ਕੇਂਦਰ-ਬਿੰਦੂ ਹਾਂ। ਸੂਰਜ ਕੀ, ਪੂਰੇ ਦਾ ਪੂਰਾ ਬ੍ਰਹਿਮੰਡ ਮੇਰੀ ਪਰਿਕਰਮਾ ਕਰ ਰਿਹਾ ਹੈ।

ਉਸ ਦਿਨ ਜੂਨ ਦੀ ਛੇ ਤਰੀਕ ਸੀ। ਮੂਡ ਕੁਝ ਆਫ ਜਿਹਾ ਸੀ। ਉਖੜਿਆ ਉਖੜਿਆ, ਅਵਾਜ਼ਾਰ ਜਿਹਾ। ਕਾਰਣ ਸੀ—ਇਕ ਤੇ ਉਸ ਦਿਨ 'ਅਜੀਤ' ਵਾਲਿਆਂ ਨੇ ਘੱਲੂ-ਘਾਰਾ ਅੰਕ ਵਿਚ ਅਪ੍ਰੇਸ਼ਨ 'ਨੀਲਾ-ਤਾਰਾ' ਬਾਰੇ ਲਿਖਿਆ ਲੇਖ, ਜੋ ਮੈਂ ਅੱਖੀਂ ਵੇਖੇ ਤੱਥਾਂ ਤੇ ਬੜੀ ਮਿਹਨਤ ਨਾਲ ਲਿਖਿਆ ਤੇ ਘੱਲਿਆ ਸੀ, ਨਹੀਂ ਸੀ ਛਾਪਿਆ, ਤੇ ਦੂਜੇ ਵੱਡੇ ਲੜਕੇ ਨੂੰ ਯੂ.ਪੀ. ਕਿਸੇ ਕੰਮ ਤੇ ਗਿਆਂ ਅੱਜ ਦਸਵਾਂ ਦਿਨ ਹੋ ਗਿਆ ਸੀ, ਤੇ ਉਹ ਅਜੇ ਤੱਕ ਨਹੀਂ ਸੀ ਮੁੜਿਆ। ਅਖੀਰ ਸ਼ਾਮ ਸੱਤ ਕੁ ਵਜੇ ਲੜਕੇ ਦਾ ਫੋਨ ਆਇਆ, "ਮੈਂ ਲੁਧਿਆਣੇ ਤੋਂ ਬੋਲ ਰਿਹਾ ਹਾਂ, ਹੋਰ ਡੇਢ ਦੋ ਘੰਟੇ ਤੱਕ ਤੁਹਾਡੇ ਕੋਲ ਅੱਪੜ ਜਾਵਾਂਗਾ।"

ਇਕ ਤੇ ਰਾਹ ਵਿਚ ਟਾਇਰ ਪੰਚਰ ਤੋਂ ਹੋ ਗਿਆ। ਸਟੈਪਨੀ ਬਦਲਨੀ ਪਈ, ਦੂਜੇ ਪੰਜਾਬ ਦੀਆਂ ਟੁੱਟੀਆਂ ਭੱਜੀਆਂ ਟੋਏ-ਟਿੱਬੇ ਵਾਲੀਆਂ ਸੜਕਾਂ, ਉਹ ਰਾਤ ਦਸ ਵਜੇ ਪੁੱਜਾ। ਚਲੋ ਉਡੀਕ ਮੁਕੀ, ਸੋਚਿਆ ਸਫਰ ਦਾ ਸਾਰਾ ਹਾਲ ਚਾਲ ਦਸੇਗਾ, ਇਕੱਠੇ ਹੋਏ ਰਿਸ਼ਤੇਦਾਰਾਂ ਦੀਆਂ ਗੱਲਾਂ ਕਰੇਗਾ। ਪਰ ਉਸ ਨੇ ਆਉਂਦਿਆਂ ਹੀ ਦੁਕਾਨ ਦੀ ਸੇਲ ਬਾਰੇ, ਵਿਕੇ ਸਮਾਨ ਬਾਰੇ ਆਪਣੇ ਲੜਕੇ ਨਾਲ ਬਹਿਸਣਾ ਸ਼ੁਰੂ ਕਰ ਦਿੱਤਾ।

ਜਦੋਂ ਇਹ ਬਹਿਸ ਲੰਮੀ ਹੁੰਦੀ ਤੇ ਉਸ ਵਿਚ ਤਲਖੀ ਵਧਦੀ ਦਿਸੀ ਤਾਂ ਮੈਂ ਕਿਹਾ—"ਪੁੱਤਰ, ਤੇਰੀ ਗੈਰ ਹਾਜ਼ਰੀ ਵਿਚ ਇਸ ਨੇ ਦੁਕਾਨ ਚਲਾਈ ਹੈ, ਤੂੰ ਸਗੋਂ ਇਸ ਨੂੰ ਸ਼ਾਬਾਸ਼ ਦੇ, ਕਿਉਂ ਇਸ ਨਾਲ ਗਰਮ ਹੋ ਰਿਹਾ ਏ ?"

"ਤੁਸੀਂ ਇਸ ਦਾ ਪੱਖ ਲੈ ਰਹੇ ਓ ? ਚੜ੍ਹਾਓ ਇਸ ਨੂੰ ਸਿਰ ਮੇਰੇ ਤੇ।" ਪੁੱਤਰ ਨੇ ਹੋਰ ਵੀ ਤਲਖ ਹੁੰਦਿਆ ਮੈਨੂੰ ਕਿਹਾ।

ਤੱਤੇ-ਘਾਅ, ਸੜਿਆ ਬਲਿਆ ਉੱਠ ਕੇ ਮੈਂ ਕੋਠੇ ਤੇ ਚੜ੍ਹ ਗਿਆ। ਪਾਰਾ ਮੇਰੇ ਸਿਰ ਨੂੰ ਚੜ੍ਹਿਆ ਹੋਇਆ ਸੀ। ਪਹਿਲਾ ਖਿਆਲ—ਆਤਮ-ਹੱਤਿਆ। ਮਰ ਜਾਣਾ ਚਾਹੀਦਾ ਹੈ ਮੈਨੂੰ। ਮੈਂ ਆਪਣੀ ਮੰਜੀ ਤੇ ਪੈ ਗਿਆ ਤੇ ਸੋਚਿਆ—ਜੇ ਮੈਂ ਆਤਮ ਹੱਤਿਆ ਕਰ ਲੈਂਦਾ ਹਾਂ ਤਾਂ ਪਿਛੇ ਇਸ ਦਾ ਕੀ ਪ੍ਰਤੀਕਰਮ ਹੋਵੇਗਾ ?

ਬਸ—ਇਹ ਤੇ ਤੁਸੀਂ ਸਾਰੇ ਜਾਣਦੇ ਹੀ ਹੋਵੋਂਗੇ ਕਿ ਵਿਚਾਰਵਾਨ ਮਨੁੱਖ ਆਤਮ-ਹੱਤਿਆ ਨਹੀਂ ਕਰ ਸਕਦਾ। ਵਿਚਾਰ 'ਚੋਂ ਵਿਚਾਰ ਨਿਕਲਦੇ ਆਉਂਦੇ ਹਨ, ਤੇ ਸਿਰ ਨੂੰ ਚੜ੍ਹਿਆ ਪਾਰਾ ਇਕ ਇਕ ਡਿਗਰੀ ਘਟਦਾ ਹੇਠਾਂ ਅੱਡੀਆਂ 'ਚ ਆ ਜਾਂਦਾ ਹੈ। ਤੇ ਮੈਂ ਤੇ ਉਂਜ ਵੀ ਬੜਾ ਡਰਾਕਲ ਬੰਦਾ ਹਾਂ। ਫਿਰ ਸੋਚਿਆ 'ਸੰਨਿਆਸ ਠੀਕ ਰਹੇਗਾ।' ਸਵੇਰੇ ਹੀ ਘਰੋਂ ਨਿਕਲ ਜਾਵਾਂਗਾ। ਭਗਵੇ ਦੋ ਕੁੜਤੇ ਪਜਾਮੇ ਸਵਾ ਲਵਾਂਗਾ, ਤੇ ਪਹਾੜਾਂ ਵੱਲ ਕਿਤੇ ਨਿਕਲ ਜਾਵਾਂਗਾ। ਧਰਤੀ ਬਥੇਰੀ ਪਈ ਏ।

ਫਿਰ ਘਰ ਦੀ ਸਾਫ ਸੁਥਰੀ ਰਹਿਣੀ, ਵਧੀਆ ਬਾਥਰੂਮ, ਵਕਤ ਸਿਰ ਗਰਮਾ-ਗਰਮ ਮਿਲਦਾ ਖਾਣਾ ਤੇ ਸਰਦੀ ਦੇ ਦਿਨਾਂ ਵਿਚ ਘਰ 'ਚ ਬਣਦੀਆਂ ਤੇ ਮਿਲਦੀਆਂ ਪਿੰਨੀਆਂ ਦਾ ਖਿਆਲ ਆਇਆ ਤਾਂ ਸੰਨਿਆਸ ਦੇ ਵਿਚਾਰ ਉੱਤੇ ਵੀ ਦਲੀਲ ਦਾ ਕਾਟਾ ਫਿਰ ਗਿਆ।

ਫਿਰ ?

ਫਿਰ ? ?

ਮਨਾਂ ਚੁੱਪ ਧਾਰ ਲੈ...ਇਕ ਚੁੱਪ ਸੌ ਸੁੱਖ। ਉਂਝ ਵੀ ਜਿਥੇ

ਬੋਲਣ ਹਾਰੀਏ, ਉਥੇ ਭਲੀ ਚੁੱਪ। ਨਾ ਰਹੇ ਬਾਂਸ, ਨਾ ਵੱਜੇ ਬੰਸਰੀ।

ਉਮਰ ਭਰ ਦੀ ?

ਸਹਿਮ ਦੀ ਇਕ ਲੀਕ ਜਹੀ ਅੰਦਰ ਫਿਰ ਗਈ। ਨਹੀਂ ਨਹੀਂ, ਮਹੀਨਾ ਬਥੇਰਾ ਹੈ। ਇਕ ਮਹੀਨੇ ਦਾ ਚੁੱਪ-ਵਰਤ, ਅੱਗੋਂ ਫਿਰ ਵੇਖੀ ਜਾਵੇਗੀ।

ਸਵੇਰੇ ਜਦ ਮੈਂ ਹੇਠਾਂ ਉਤਰਿਆ ਤਾਂ ਮੁੰਡੇ ਦਾ ਦਿਮਾਗ ਵੀ ਸ਼ਾਇਦ ਨਾਰਮਲ ਹੋ ਚੁੱਕਾ ਹੋਇਆ ਸੀ। ਉਸ ਭੱਜ ਕੇ ਮੈਨੂੰ ਜੱਫੀ ਪਾਈ—ਦਾਰ ਜੀ, ਦਾਰ ਜੀ......।

ਮੈਂ ਇਕੋ ਝਟਕੇ ਨਾਲ ਉਸ ਦੀ ਪਕੜ ਤੋਂ ਬਾਹਰ ਹੋ ਗਿਆ। ਕਾਪੀ 'ਚੋਂ ਵਰਕਾ ਪਾੜਿਆ। ਪੈੱਨ ਲਿਆ ਤੇ ਉਸ ਉੱਤੇ ਲਿਖ ਦਿੱਤਾ-"ਮੇਰਾ ਮਹੀਨੇ-ਭਰ ਲਈ ਚੁੱਪ-ਵਰਤ ਹੈ, ਮੈਨੂੰ ਬੁਲਾਇਆ ਨਾ ਜਾਵੇ। ਜੇ ਤੰਗ ਕਰੋਗੇ, ਮਤਲਬ ਬੁਲਾਣ ਦੀ ਜ਼ਿਦ ਕਰੋਗੇ ਤਾਂ ਮੈਂ ਘਰ ਛੱਡ ਕੇ ਚਲਾ ਜਾਵਾਂਗਾ।"

ਮੇਰੀ ਇਹ ਘੁਰਕੀ ਕੰਮ ਕਰ ਗਈ। ਮੁੰਡਾ ਪਿਛਾਂਹ ਹਟ ਕੇ ਬੈਠ ਗਿਆ। ਪਰ ਸਿਆਣਿਆਂ ਨੇ ਇਸ ਤੱਥ ਨੂੰ ਵਲੋਲਿਆ ਹੋਇਆ ਹੈ, ਕਿ ਮਨੁੱਖ ਲਈ ਸਭ ਤੋਂ ਵੱਧ ਸਮੱਸਿਆਵਾਂ ਉਸ ਦੇ ਸੱਕੇ ਸੋਧਰੇ ਹੀ ਪੈਦਾ ਕਰਦੇ ਹਨ। ਜਿੰਨਾ ਜਿੰਨਾ ਰਿਸ਼ਤੇ ਦਾ ਨੇੜ, ਉਨੀਆਂ ਹੀ ਉਸ ਵਲੋਂ ਪੈਦਾ ਕੀਤੀਆਂ ਸਮੱਸਿਆਵਾਂ। ਤੇ ਏਸ ਹਿਸਾਬ ਪਤਨੀ ਨੰਬਰ ਲੈ ਜਾਂਦੀ ਹੈ। ਸਭ ਤੋਂ ਨੇੜੇ ਜੁ ਹੋਈ।

ਮੇਰੀ ਤੀਵੀਂ ਨੇ ਤੇਵਰ ਬਦਲਦਿਆਂ ਹੋਇਆਂ ਕਿਹਾ—'ਬਸ ਇਹੀ ਕਸਰ ਰਹਿ ਗਈ ਸੀ ? ਇਹ ਸਭ ਕੁਝ ਨਹੀਂ ਚੱਲਣਾ ਏਥੇ, ਸਿੱਧੀ ਤਰ੍ਹਾਂ ਬੋਲ ਪਵੋ। ਨਹੀਂ ਤੇ ......"

ਪਰ ਮੈਂ ਸਿੱਧੀ ਤਰ੍ਹਾਂ ਬੋਲਿਆ ਨਾ ਪੁੱਠੀ ਤਰ੍ਹਾਂ। ਮੈਨੂੰ ਲੱਗਾ—"ਇਹ ਮੈਨੂੰ ਚੈਲਿੰਜ ਕਰ ਰਹੀ ਹੈ ਤਾਂ ਮੈਂ ਵੀ ਕੌਲ ਨਿਭਾਅ ਕੇ ਵਖਾਵਾਂਗਾ।"

ਤੇ ਮੈਂ ਆਪਣਾ ਕੌਲ ਨਿਭਾਇਆ। ਪੂਰਾ ਮਹੀਨਾ ਨਹੀਂ ਬੋਲਿਆ ਕਿਸੇ ਨਾਲ। ਬਸ ਇਕ ਤਰ੍ਹਾਂ ਦੀ ਦੜ ਵੱਟੀ ਰੱਖੀ। ਤੇ ਇਸ ਮਹੀਨੇ ਭਰ ਦੀ ਚੁੱਪ ਚੋਂ ਜੋ ਅਨੁਭਵ ਮੇਰੀ ਝੋਲੀ ਪਏ ਉਹ ਬਹੁਮੁੱਲੇ ਹਨ।

ਅਨੁਭਵ, ਅਨੁਭਵ ਹੀ ਹੋਂਦਾ ਹੈ। ਮਹਿਸੂਸਿਆ ਜਾਣ ਵਾਲਾ ਕੋਈ ਅਹਿਸਾਸ। ਇਸ ਦੀ ਕੋਈ ਵਿਆਖਿਆ ਨਹੀਂ ਹੁੰਦੀ। ਸ਼ਬਦ ਅਧੂਰੇ ਰਹਿ ਜਾਂਦੇ ਹਨ, ਤਾਂ ਵੀ ਗੱਲ ਛੋਹ ਹੀ ਲਈ ਹੈ ਤਾਂ ਕੁਝ ਨਾ ਕੁਝ ਤਾਂ ਕਹਿਣਾ ਹੀ ਪਵੇਗਾ।

ਸਭ ਤੋਂ ਪਹਿਲਾਂ ਤਾਂ ਮੈਂ ਏਸ ਡਰੋਂ ਡਰਦਾ ਕਿ ਕਿਤੇ ਭੁਲ ਭੁਲੇਖੇ ਬੋਲ ਨਾ ਪਵਾਂ, ਆਪਣੇ ਆਪ ਵਿਚ ਸਜੱਗ ਰਹਿਣ ਲੱਗ ਪਿਆ। ਜਾਗਿਆ ਹੋਇਆ ਮਨੁੱਖ। ਸੁਚੇਤ, ਅਲਰਟ, ਪਲ ਪਲ ਆਪਣੇ ਆਪ ਵਿਚ ਹਾਜ਼ਰ, ਕਿ ਕਿਤੇ ਭੁੱਲ ਨਾ ਜਾਵਾਂ। ਇਸ ਨਾਲ ਦੋ ਤਿੰਨ ਦਿਨਾਂ ਵਿਚ ਹੀ ਮੇਰੇ ਆਲੇ ਦੁਆਲੇ ਜੋ ਵਰਤਾਰਾ ਵਰਤ ਰਿਹਾ ਹੈ, ਮੈਂ ਇਕ ਤਰ੍ਹਾਂ ਨਾਲ ਉਸ ਨੂੰ ਅੱਖੀਂ ਵੇਖਣ ਵਾਲਾ ਉਸ ਦਾ ਗਵਾਹ ਬਣ ਬੈਠਾ। ਲੱਗਾ—ਮੇਰੇ ਸਰੀਰ ਤੋਂ ਇਲਾਵਾ ਕੋਈ ਹੋਰ ਚੇਤਨ ਵਿਅਕਤੀ ਮੇਰੇ ਅੰਦਰ ਬੈਠਾ ਹੋਇਆ ਹੈ। 'ਦੇਖਣ ਆਇਓ ਜਗਤ ਤਮਾਸ਼ਾ' ਇਸ ਰਮਜ਼ ਦੀ ਸਮਝ ਪੈਣ ਲੱਗ ਪਈ। ਬਸ ਮੈਂ ਸਿਰਫ ਵੇਖਦਾ ਰਹਿੰਦਾ, ਨਿਰਲੇਪ, ਜੈਸੇ ਜਲ ਮੇਂ ਕੰਵਲ ਨਿਰਲੇਪ। ਘਰ ਦੇ ਜੀਆਂ ਨਾਲੋਂ ਇਕ ਵਿੱਥ ਜਹੀ ਪੈਦਾ ਹੋ ਗਈ। ਉਹ ਆਪਿਸ ਵਿਚ ਬੋਲਦੇ, ਹੱਸਦੇ, ਲੜਦੇ ਰਹਿੰਦੇ ਤੇ ਮੈਨੂੰ ਲਗਦਾ ਮੇਰਾ ਇਹਨਾਂ ਨਾਲ ਕੋਈ ਤਅੱਲੁਕ ਨਹੀਂ ਹੈ। ਬਸ ਮੈਂ ਟੀ. ਵੀ. ਤੇ ਚਲਦੇ ਕਿਸੇ ਲੜੀਵਾਰ ਨਾਟਕ ਨੂੰ ਵੇਖ ਰਿਹਾ ਹਾਂ। 'ਬੋਲਤ ਬੋਲਤ ਬਢਹਿ ਬਿਕਾਰਾ' ਮੇਰੇ ਲਈ ਉਪਰੀ ਜਹੀ ਗੱਲ ਹੋ ਗਈ। ਜਦੋਂ ਕਿਸੇ ਨਾਲ ਮੰਦਾ ਜਾ ਚੰਗਾ ਬੋਲਣਾ ਹੀ ਨਹੀਂ ਤਾਂ ਝਗੜਾ ਕਿਸ ਗੱਲ ਦਾ ?

ਆਂਹਦੇ ਨੇ ਜੇ ਮਨੁੱਖ ਦੀ ਕੋਈ ਇਕ ਗਿਆਨ ਇੰਦਰੀ ਨਕਾਰਾ ਹੋ ਜਾਵੇ ਤਾਂ ਉਸ ਵਿਚਲੀ ਜੀਵਨ-ਊਰਜਾ ਕਿਸੇ ਦੂਜੀ ਗਿਆਨ-ਇੰਦਰੀ ਵੱਲ ਵਹਿਣ ਲਗ ਜਾਂਦੀ ਹੈ। ਜ਼ਬਾਨ ਬੰਦ ਹੋਈ ਤਾਂ ਇਹ ਊਰਜਾ ਅੱਖਾਂ ਵੱਲ ਵਹਿ ਤੁਰੀ। ਦਿਨਾਂ ਵਿਚ ਹੀ ਮੇਰੀਆਂ ਅੱਖਾਂ ਵਿਚ ਇਕ ਨਿਰਾਲੀ ਚਮਕ ਉਜਾਗਰ ਹੋਣ ਲੱਗ ਪਈ। ਇਹ ਤੇਜੱਸਵੀ ਨਜ਼ਰ ਦੀ ਝਲਕ ਦੇਣ ਲੱਗ ਪਈਆਂ। ਮੈਨੂੰ ਲਗਾ—ਮੈਂ ਪਹਿਲਾਂ ਨਾਲੋਂ ਸੋਹਣਾ ਸੋਹਣਾ ਲਗਣ ਲੱਗ ਪਿਆ ਹਾਂ। ਜਾਂ ਕਹਿ ਲਓ ਮੈਂ ਆਪਣੀਆਂ ਨਜ਼ਰਾਂ 'ਚ ਆਪ ਪ੍ਰਵਾਨ ਹੋ ਗਿਆ। ਆਪਣਾ ਆਪ ਮੈਨੂੰ ਪਿਆਰਾ ਪਿਆਰਾ ਲੱਗੇ। ਤੇ ਜਦੋਂ ਅਜਿਹਾ ਅਹਿਸਾਸ ਜਾਗਦਾ ਹੈ ਤਾਂ ਮਨੁੱਖ ਦੇ ਅੰਦਰ ਧੀਮਾ ਧੀਮਾ ਜਿਹਾ, ਮਿੱਠਾ ਮਿੱਠਾ ਜਿਹਾ ਕੋਈ ਅਗੰਮੀ ਸੰਗੀਤ ਝਰਨਾ ਸ਼ੁਰੂ ਹੋ ਜਾਂਦਾ ਹੈ—

ਝਿਮ ਝਿਮ ਵਰਸੈ ਅੰਮ੍ਰਿਤ ਧਾਰਾ॥

ਚੁੱਪ ਵਿਚ ਟਿਕਾਅ ਹੈ। ਸ਼ਾਂਤੀ ਹੈ। ਅਡੋਲਤਾ ਹੈ। ਇਹ ਮਨ ਤੋਂ ਪਾਰ ਹੋਣ ਦਾ ਜਤਨ ਹੈ। ਜਿੰਨੀ ਗਹਿਰੀ ਕਿਸੇ ਦੀ ਚੁੱਪ ਹੋਵੇਗੀ, ਉਨੀ ਹੀ ਗਹਿਰ ਗੰਭੀਰ ਸ਼ਾਂਤੀ ਦਾ ਉਸ ਦੇ ਅੰਦਰ ਵਾਸ ਹੋਵੇਗਾ।

ਉਂਜ ਵੀ ਸਿਆਣਿਆਂ ਦਾ ਕਥਨ ਹੈ ਕਿ—'ਜੀਭ ਤੇ ਦੋ ਬੋਲ ਬੋਲ ਕੇ ਬੂਹਾ ਢੋਅ ਲੈਂਦੀ ਹੈ, ਜੁੱਤੀਆਂ ਵਿਚਾਰੇ ਸਿਰ ਨੂੰ ਸਹਿਣੀਆਂ ਪੈਂਦੀਆਂ ਹਨ।'

ਪਿਆਰੇ ਪਾਠਕੋ, ਜੁੱਤੀਆਂ ਤੋਂ ਬਚਣ ਲਈ ਚੁੱਪ ਇਕ ਕਾਰਗਰ ਨੁਸਖਾ ਹੈ। ਵਰਤ ਕੇ ਵੇਖੋ।

*੧੬੦, ਫੈਕਟਰੀ ਏਰੀਆ*
*ਗੋਇੰਦਵਾਲ ਸਾਹਿਬ-੧੪੩੪੨੩*
*ਫੋਨ-੦੧੮੫੯-੨੨੩੪੮*

# ਮਾਸਟਰ ਅਮੀਰ ਚੰਦ

(ਜਨਮ ਸੰਨ ੧੮੬੯, ਸ਼ਹਾਦਤ ੮ ਮਈ ੧੯੧੫ ਈ:)

*—ਪਿਆਰਾ ਸਿੰਘ ਦਾਤਾ*

ਸੰਨ ੧੮੫੭ ਦੀ ਆਜ਼ਾਦੀ ਦੀ ਪਹਿਲੀ ਲੜਾਈ ਮਗਰੋਂ ਅੰਗਰੇਜ਼ਾਂ ਨੂੰ ਭਾਰਤ 'ਚੋਂ ਕੱਢ ਦੇਣ ਦਾ ਸਭ ਤੋਂ ਪਹਿਲਾ ਯਤਨ ਬੰਗਾਲ 'ਚ ਸ਼ੁਰੂ ਹੋਇਆ। ਸੰਨ ੧੯੦੫ ਵਿਚ ਬੰਗਾਲ ਦੇ ਦੋ ਟੁਕੜੇ ਕਰਨ ਦਾ ਸਰਕਾਰ ਵਲੋਂ ਫੈਸਲਾ ਕੀਤਾ ਗਿਆ। ਉਸ ਸਮੇਂ ਬੰਗਾਲ ਵਿਚ ਨੌਜੁਆਨ ਕ੍ਰਾਂਤੀਕਾਰੀਆਂ ਨੇ ਅੰਗਰੇਜ਼ਾਂ ਵਿਰੁੱਧ ਹਥਿਆਰਬੰਦ ਲੜਾਈ ਦੀ ਯੋਜਨਾ ਬਣਾਈ। ਉਨ੍ਹਾਂ ਨੇ ਚੋਰੀ ਛੁਪੇ ਹਥਿਆਰ ਇਕੱਠੇ ਕਰਨੇ ਸ਼ੁਰੂ ਕਰ ਦਿੱਤੇ। ਅੰਗਰੇਜ਼ੀ ਸਰਕਾਰ ਨੂੰ ਵੀ ਇਸ ਦੀ ਸੂਹ ਮਿਲ ਗਈ। ਉਸ ਸਮੇਂ ਕ੍ਰਾਂਤੀਕਾਰੀਆਂ ਤੋਂ ਸਰਕਾਰ ਏਨੀ ਡਰ ਗਈ, ਕਿ ਉਨ੍ਹਾਂ ਨੇ ਬੰਗਾਲ ਦੇ ਦੋ ਟੁਕੜੇ ਕਰਨ ਦੀ ਵਿਚਾਰ ਤਾਂ ਛੱਡ ਹੀ ਦਿਤੀ, ਇਸਦੇ ਨਾਲ ਹੀ ਉਸ ਨੇ ਆਪਣੀ ਰਾਜਧਾਨੀ ਕਲਕੱਤਾ ਤੋਂ ਦਿੱਲੀ ਲੈ ਆਂਦੀ। ਸਰਕਾਰ ਨੇ ਸੋਚਿਆ, ਇਸ ਲਈ ਦਿੱਲੀ ਵਿਚ ਅੰਗਰੇਜ਼ ਬਿਲਕੁਲ ਸੁਰੱਖਿਅਤ ਹੋਣਗੇ, ਕਿਉਂਕਿ ਵਿਦਰੋਹੀ ਕਲਕੱਤੇ ਦੀ ਥਾਂ ਦਿੱਲੀ ਤੱਕ ਨਹੀਂ ਪਹੁੰਚ ਸਕਣਗੇ, ਪਰ ਉਨ੍ਹਾਂ ਦੀ ਇਹ ਵਿਚਾਰਧਾਰਾ ਬਿਲਕੁਲ ਮਿੱਟੀ 'ਚ ਮਿਲ ਗਈ। ਜਦੋਂ ਦਿੱਲੀ ਰਾਜਧਾਨੀ ਬਣਨ ਤੋਂ ਕੁਝ ਸਾਲ ਮਗਰੋਂ ਸੰਨ ੧੯੧੨ ਵਿਚ ਵਾਇਸਰਾਏ ਲਾਰਡ ਹਾਰਡਿੰਗ ਤੇ ਬੰਬ ਸੁਟਿਆ ਗਿਆ। ਵਾਇਸਰਾਏ ਨੂੰ ਕਤਲ ਕਰਨ ਦੀ ਯੋਜਨਾ ਦਿੱਲੀ ਦੇ ਉਨ੍ਹਾਂ ਕ੍ਰਾਂਤੀਕਾਰੀਆਂ ਨੇ ਬਣਾਈ, ਜਿਨ੍ਹਾਂ ਦਾ ਪ੍ਰਮੁੱਖ ਨੇਤਾ ਮਾਸਟਰ ਅਮੀਰ ਚੰਦ ਸੀ। ਜਿਸ ਮਕਾਨ ਵਿਚ ਬੈਠਕੇ ਇਹ ਸ਼ੜਯੰਤਰ ਰਚਿਆ ਗਿਆ, ਉਹ ਗੁਰਦੁਆਰਾ ਸੀਸ ਗੰਜ ਦੇ ਨੇੜੇ ਚਾਂਦਨੀ ਚੌਕ ਵਿਚ ਹੀ ਸਥਿਤ ਸੀ। ਬੰਬ ਸੁੱਟਣ ਮਗਰੋਂ ੧੦੦ ਦੇ ਲਗਭਗ ਕ੍ਰਾਂਤੀਕਾਰੀ ਫੜੇ ਗਏ। ਇਸ ਸਬੰਧ ਵਿਚ ਮਾਸਟਰ ਅਮੀਰ ਚੰਦ ਨੂੰ ਗ੍ਰਿਫਤਾਰ ਕਰ ਲਿਆ ਗਿਆ।

ਮਾਸਟਰ ਅਮੀਰ ਚੰਦ, ਸ੍ਰੀ ਹੁਕਮ ਚੰਦ ਦਾ ਪੁੱਤਰ ਸੀ। ਉਸ ਨੇ ਦਿੱਲੀ ਵਿਚ ਹੀ ਪੜ੍ਹਾਈ ਕੀਤੀ ਅਤੇ ਸਿੱਖਿਆ ਪ੍ਰਾਪਤੀ ਮਗਰੋਂ ਅਧਿਆਪਕ ਦੇ ਤੌਰ ਤੇ ਉਸ ਨੇ ਆਪਣਾ ਕਾਰਜ ਸ਼ੁਰੂ ਕੀਤਾ। ਅਰੰਭ ਵਿਚ ਮਿਸ਼ਨ ਸਕੂਲ ਉਸਦੀ ਨਿਯੁਕਤੀ ਕੀਤੀ ਗਈ। ਪਰ ਉਸ ਦੀ ਰੁਚੀ ਸਮਾਜ ਸੁਧਾਰ ਤੇ ਦੇਸ਼ ਦੀ ਆਜ਼ਾਦੀ ਵੱਲ ਪ੍ਰੇਰਤ ਸੀ ਇਸ ਲਈ ਮਿਸ਼ਨ ਸਕੂਲ ਦੀ ਨੌਕਰੀ ਛੱਡ ਕੇ ਉਸ ਦੀ ਚਰਖੇਵਾਲਾ ਸਥਿਤ ਇਕ ਸੰਸਕ੍ਰਿਤ ਵਿਦਿਆਲੇ ਵਿਚ ਮੁੱਖ ਅਧਿਆਪਕ ਦੇ ਤੌਰ ਤੇ ਨਿਯੁਕਤੀ ਹੋ ਗਈ।

ਮਾਸਟਰ ਅਮੀਰ ਚੰਦ ਇਕ ਪਾਸੇ ਤਾਂ ਸਮਾਜਕ ਕੁਰੀਤੀਆਂ ਵਿਰੁੱਧ ਅੰਦੋਲਨ ਚਲਾ ਰਿਹਾ ਸੀ ਅਤੇ ਨਾਲ ਹੀ ਅੰਗਰੇਜ਼ਾਂ ਨੂੰ ਭਾਰਤ ਵਿਚੋਂ ਕੱਢਣ ਲਈ ਤਤਪਰ ਰਹਿੰਦਾ ਸੀ। ਉਹ ਸਕੂਲ ਦੇ ਅਧਿਆਪਕਾਂ ਤੇ ਨੌਜੁਆਨ ਵਿਦਿਆਰਥੀਆਂ ਵਿਚ ਦੇਸ਼ ਭਗਤੀ ਦੀ ਰੂਹ ਫੂਕਦਾ ਰਹਿੰਦਾ ਸੀ। ਉਸ ਨੇ ਆਜ਼ਾਦੀ ਦੇ ਪਰਚਾਰ ਲਈ ਆਪਣੇ ਵਿਚਾਰਾਂ ਨੂੰ ਨੌਜੁਆਨਾਂ ਤੀਕ ਪਹੁੰਚਾਣ ਲਈ ਦਿੱਲੀ ਤੋਂ 'ਆਕਾਸ਼' ਨਾਂ ਦਾ ਇਕ ਸਪਤਾਹਿਕ ਪੱਤਰ ਕੱਢਿਆ। ਅਖਬਾਰ ਦਾ ਮੁੱਖ ਸੰਪਾਦਕ ਪੰਡਤ ਰਾਮ ਚੰਦਰ ਭਾਰਦਵਾਜ ਨੂੰ ਨੀਯਤ ਕੀਤਾ ਗਿਆ। ਇਹ ਪੱਤਰ ਬਹੁਤ ਲੋਕਪ੍ਰਿਆ ਸਿੱਧ ਹੋਇਆ, ਪਰ ਜਦੋਂ ਅਲਾਹਾਬਾਦ ਤੋਂ 'ਸਵਰਾਜ' ਨਾਂ ਦਾ ਇਕ ਪੱਤਰ ਕੱਢਣ ਦੀ ਯੋਜਨਾ ਬਣੀ, ਤਾਂ ਮਾਸਟਰ ਅਮੀਰ ਚੰਦ ਨੇ ਆਪਣੇ ਸਾਥੀ ਭਾਰਦਵਾਜ ਨੂੰ ਅਲਾਹਾਬਾਦ ਭੇਜ ਦਿੱਤਾ।

'ਸਵਰਾਜ' ਕ੍ਰਾਂਤੀਕਾਰੀ ਨੌਜੁਆਨਾਂ ਵਿਚ ਦੇਸ਼ ਭਗਤੀ ਦੀ ਰੂਹ ਫੂਕ ਰਿਹਾ ਸੀ, ਜਿਸ ਨੂੰ ਅੰਗਰੇਜ਼ੀ ਸਰਕਾਰ ਪਸੰਦ ਨਹੀਂ ਸੀ ਕਰਦੀ। ਇਸ ਲਈ 'ਸਵਰਾਜ' ਦੇ ਸੰਪਾਦਕਾਂ ਨੂੰ ਸਰਕਾਰ ਕਿਸੇ ਮੁਕੱਦਮੇ ਵਿਚ ਫਸਾ ਕੇ ਲੰਬੀਆਂ ਲੰਬੀਆਂ ਸਜ਼ਾਵਾਂ ਦੇਂਦੀ ਸੀ।

ਉਨ੍ਹੀਂ ਦਿਨੀਂ ਪੰਜਾਬ ਵਿਚ ਖੁਫੀਆ ਤੌਰ ਤੇ ਕ੍ਰਾਂਤੀਕਾਰੀ ਲਹਿਰ ਚੱਲ ਰਹੀ ਸੀ। ਸ੍. ਭਗਤ ਸਿੰਘ ਸ਼ਹੀਦ ਦੇ ਚਾਚਾ ਜੀ ਸ੍. ਅਜੀਤ ਸਿੰਘ ਤੇ ਸੂਫੀ ਅੰਬਾ ਪ੍ਰਸ਼ਾਦ ਨੇ ਸੰਨ ੧੯੦੭ ਵਿਚ ਇਸ ਅੰਦੋਲਨ ਦੀ ਨੀਂਹ ਰੱਖ ਦਿੱਤੀ ਸੀ। ਉਸ ਸੰਸਥਾ ਦਾ ਸੰਪਰਕ ਮਾਸਟਰ ਅਮੀਰ ਚੰਦ ਅਤੇ ਦਿੱਲੀ ਦੇ ਯੁਵਕਾਂ ਨਾਲ ਵੀ ਸੀ। ਸੰਨ ੧੯੦੮ ਵਿਚ ਮਾਸਟਰ ਅਮੀਰ ਚੰਦ ਨੇ ਆਪਣੇ ਇਕ ਪੁਰਾਣੇ ਵਿਦਿਆਰਥੀ ਲਾਲਾ ਹਰਦਿਆਲ ਐਮ.ਏ. ਨੂੰ ਜੋ ਉਚ ਪੜ੍ਹਾਈ ਲਈ ਇੰਗਲੈਂਡ ਗਿਆ ਸੀ, ਵਾਪਸ ਬੁਲਾ ਲਿਆ, ਤਾਂ ਜੋ ਉਹ ਕ੍ਰਾਂਤੀਕਾਰੀ ਕਾਰਜਾਂ ਵਿਚ ਸ਼ਾਮਲ ਹੋ ਜਾਏ। ਲਾਲਾ ਹਰਦਿਆਲ ਦੇ ਨਾਲ ਹੀ ਕਈ ਹੋਰ ਇਨਕਲਾਬੀ ਨੌਜੁਆਨ ਭਾਰਤ ਆ ਗਏ। ਸੰਨ ੧੯੦੯ ਵਿਚ ਲਾਲਾ ਹਰਦਿਆਲ ਨੇ ਬੰਗਾਲ ਤੇ ਪੰਜਾਬ ਦੇ ਕ੍ਰਾਂਤੀਕਾਰੀ ਨੌਜੁਆਨਾਂ ਨੂੰ ਜਥੇਬੰਦ ਕਰਨ ਦੀ ਯੋਜਨਾ ਬਣਾਈ। ਉਨ੍ਹੀਂ ਦਿਨੀਂ ਪ੍ਰਸਿੱਧ ਬੰਗਾਲੀ ਇਨਕਲਾਬੀ ਰਾਸ ਬਿਹਾਰੀ ਬੋਸ ਦੇਹਰਾਦੂਨ ਵਿਚ ਨੌਕਰੀ ਕਰਦਾ ਸੀ। ਉਤਰੀ ਭਾਰਤ ਦੇ ਇਨਕਲਾਬੀ ਦਲ ਨੂੰ ਜਥੇਬੰਦ ਕਰਨ ਦਾ ਭਾਰ ਉਸ ਨੂੰ ਸੌਂਪਿਆ ਗਿਆ। ਉਧਰ ਲਾਹੌਰ ਦੇ ਇਨਕਲਾਬੀ ਨੌਜੁਆਨਾਂ ਨੂੰ ਜਥੇਬੰਦ ਕਰਨ ਦਾ ਕੰਮ ਮਾਸਟਰ ਅਮੀਰ ਚੰਦ ਦੇ ਇਕ ਵਿਦਿਆਰਥੀ ਬਾਲ ਮੁਕੰਦ ਦੇ ਸਪੁਰਦ ਕੀਤਾ ਗਿਆ।

ਮਾਸਟਰ ਅਮੀਰ ਚੰਦ ਦਾ ਦਿੱਲੀ ਦੇ ਸਿੱਖਿਆ ਖੇਤਰ ਵਿਚ ਬੜਾ ਨਾਂ ਸੀ। ਉਨ੍ਹਾਂ ਦੀ ਆਪਣੀ ਆਰਥਿਕ ਅਵਸਥਾ

ਵੀ ਬੜੀ ਮਜ਼ਬੂਤ ਸੀ। ਚਾਂਦਨੀ ਚੌਕ ਵਿਚ ਦਰੀਬਾ ਕਲਾਂ ਸਥਿਤ ਉਨ੍ਹਾਂ ਦਾ ਬੜਾ ਵੱਡਾ ਮਕਾਨ 'ਪ੍ਰੇਮ ਧਾਮ' ਦੇ ਨਾਂ ਨਾਲ ਪ੍ਰਸਿੱਧ ਸੀ। ਉਸ ਮਕਾਨ ਵਿਚ ਆਏ ਹੋਏ ਇਨਕਲਾਬੀ ਨੌਜੁਆਨਾਂ ਨੂੰ ਠਹਿਰਨ ਤੇ ਖਾਣ ਪੀਣ ਦੀਆਂ ਸਭ ਸਹੂਲਤਾਂ ਪ੍ਰਾਪਤ ਸਨ। ਪੰਜਾਬ ਤੇ ਬੰਗਾਲ ਦੇ ਕ੍ਰਾਂਤੀਕਾਰੀ ਭਾਰੀ ਗਿਣਤੀ ਵਿਚ ਪ੍ਰੇਮ ਧਾਮ ਵਿਚ ਆਉਂਦੇ ਜਾਂਦੇ ਰਹਿੰਦੇ ਸਨ। ਸੰਨ ੧੯੦੯ ਵਿਚ ਲਾਲਾ ਹਰਦਿਆਲ ਦੇ ਭਾਰਤ ਤੋਂ ਚਲੇ ਜਾਣ ਮਗਰੋਂ ਇਹ ਮਕਾਨ ਕ੍ਰਾਂਤੀਕਾਰੀਆਂ ਦਾ ਅੱਡਾ ਬਣ ਗਿਆ ਸੀ। ਇਥੇ ਚੈਟਰਜੀ, ਰਾਸ ਬਿਹਾਰੀ ਬੋਸ, ਬਾਲ ਮੁਕੰਦ ਤੇ ਅਵਧ ਬਿਹਾਰੀ ਵਰਗੇ ਪ੍ਰਮੁੱਖ ਇਨਕਲਾਬੀ ਠਹਿਰਿਆ ਕਰਦੇ ਸਨ। ਪੰਜਾਬ ਅਤੇ ਦਿੱਲੀ ਵਿਚਕਾਰ ਜਥੇਬੰਦੀ ਦੀ ਕੜੀ ਨੌਜੁਆਨ ਅਵਧ ਬਿਹਾਰੀ ਹੀ ਸੀ। ਜਦੋਂ ੧੯੧੦ ਵਿਚ ਵੀਰਿੰਦਰ ਨਾਥ ਚੈਟਰਜੀ ਵਕਾਲਤ ਪੜ੍ਹਨ ਲਈ ਇੰਗਲੈਂਡ ਚਲੇ ਗਏ ਤਾਂ ਇਸ ਇਨਕਲਾਬੀ ਦਲ ਦੀ ਵਾਗਡੋਰ ਰਾਸ ਬਿਹਾਰੀ ਬੋਸ ਅਤੇ ਮਾਸਟਰ ਅਮੀਰ ਚੰਦ ਨੇ ਸੰਭਾਲ ਲਈ ਸੀ।

ਲਾਰਡ ਕਰਜਨ ਨੇ ਬੰਗਾਲ ਦੀ ਕ੍ਰਾਂਤੀਕਾਰੀ ਲਹਿਰ ਨੂੰ ਦਬਾਣ ਲਈ ਸੰਨ ੧੯੦੫ ਵਿਚ ਬੰਗਾਲ ਦੇ ਦੋ ਟੁਕੜੇ ਕਰ ਦਿੱਤੇ। ਇਸ ਦੇ ਪ੍ਰਤੀਕਰਮ ਵਜੋਂ ਬੰਗਾਲ ਦੇ ਕ੍ਰਾਂਤੀਕਾਰੀਆਂ ਵਿਚ ਵਿਦਰੋਹ ਪੈਦਾ ਹੋ ਗਿਆ। ਇਸਦੇ ਵਿਰੋਧ ਵਿਚ ਜਲਸੇ ਹੋਏ, ਜਲੂਸ ਨਿਕਲੇ, ਵਿਦੇਸ਼ੀ ਵਸਤੂਆਂ ਖਾਸ ਤੌਰ ਤੇ ਵਿਦੇਸ਼ੀ ਕੱਪੜਿਆਂ ਦਾ ਬਾਈਕਾਟ ਕੀਤਾ ਗਿਆ। ਅਦਾਲਤਾਂ ਦਾ ਵੀ ਬਾਈਕਾਟ ਕਰ ਦਿੱਤਾ ਗਿਆ। ਟੈਕਸ ਨਾ ਦੇਣ ਲਈ ਤਕੜੀ ਮੁਹਿਮ ਚਲਾਈ ਗਈ। ਸੂਬੇ ਭਰ ਵਿਚ ਭੁੱਖ ਹੜਤਾਲਾਂ ਦਾ ਦੌਰ ਚਲਿਆ। 'ਬੰਦੇ ਮਾਤਰਮ' ਦਾ ਨਾਅਰਾ ਲਾਉਣ ਤੇ ਲੋਕਾਂ ਨੂੰ ਜੇਹਲ ਭੇਜਿਆ ਗਿਆ। ਕਈ ਲੋਕ ਗੋਲੀਆਂ ਦਾ ਨਿਸ਼ਾਨਾ ਬਣੇ।

ਜਦੋਂ ਸ਼ਾਂਤੀਪੂਰਣ ਅੰਦੋਲਨ ਦਬਾਇਆ ਗਿਆ, ਤਾਂ ਇਸ ਚੋਂ ਕ੍ਰਾਂਤੀਕਾਰੀ ਅੰਦੋਲਨ ਦਾ ਜਨਮ ਹੋਇਆ, ਜੋ ਹੌਲੇ ਹੌਲੇ ਸਾਰੇ ਬੰਗਾਲ ਵਿਚ ਪਸਰ ਗਿਆ। ਉਸ ਸਮੇਂ ਕਲਕੱਤਾ ਭਾਰਤ ਦੀ ਰਾਜਧਾਨੀ ਸੀ। ਅੰਗਰੇਜ਼ੀ ਸਰਕਾਰ ਨੇ ਸੋਚਿਆ ਕਿ ਰਾਜਧਾਨੀ ਕਲਕੱਤੇ ਦੀ ਥਾਂ ਦਿੱਲੀ ਲੈ ਜਾਣੀ ਚਾਹੀਦੀ ਹੈ ਤਾਂ ਜੋ ਕ੍ਰਾਂਤੀ ਦੀ ਲਹਿਰ ਹੌਲੀ ਹੌਲੀ ਦਬਾਈ ਜਾ ਸਕੇ।

ਉਨ੍ਹੀਂ ਦਿਨੀਂ ਬਾਦਸ਼ਾਹ ਐਡਵਰਡ ਦੀ ਮੌਤ ਹੋ ਗਈ, ਤੇ ਉਸ ਦੀ ਥਾਂ ਜਾਰਜ ਪੰਜਵੇਂ ਨੂੰ ਅੰਗਰੇਜ਼ੀ ਸਾਮਰਾਜ ਦਾ ਬਾਦਸ਼ਾਹ ਨਿਯੁਕਤ ਕਰਕੇ ਗੱਦੀ ਤੇ ਬਿਠਾਇਆ ਗਿਆ। ਜਾਰਜ ਪੰਜਵੇਂ ਨੂੰ ਦਸਿਆ ਗਿਆ ਸੀ ਕਿ ਭਾਰਤ ਦੇ ਆਮ ਲੋਕੀ ਬੜੇ ਅਮਨ ਪਸੰਦ ਹਨ ਤੇ ਅੰਗਰੇਜ਼ੀ ਸਰਕਾਰ ਦੇ ਭਗਤ ਹਨ। ਇਹ ਤਾਂ ਕੁਝ ਸਿਰ-ਫਿਰੇ ਨੌਜਵਾਨ ਅੰਗਰੇਜ਼ੀ ਸਰਕਾਰ ਵਿਰੁੱਧ ਅੰਦੋਲਨ ਕਰ ਰਹੇ ਹਨ। ਇਸ ਅੰਦੋਲਨ ਦੀਆਂ ਜੜ੍ਹਾਂ ਜੰਤਾ ਵਿਚ ਬਿਲਕੁਲ ਨਹੀਂ ਹਨ। ਇਸ ਲਈ ਜਦੋਂ ਬਾਦਸ਼ਾਹ ਜਾਰਜ ਭਾਰਤ ਵਿਚ ਜਾਵੇਗਾ ਤੇ ਆਪਣੀ ਪਰਜਾ ਨੂੰ ਆਪਣਾ ਸੁੰਦਰ ਮੁਖੜਾ ਦਿਖਾਏਗਾ ਤਾਂ ਭਾਰਤ ਦੀ ਸਾਰੀ ਬੇਚੈਨੀ ਸਮਾਪਤ ਹੋ ਜਾਏਗੀ। ਇਸਦੇ ਨਾਲ ਹੀ ਕ੍ਰਾਂਤੀਕਾਰੀ ਅੰਦੋਲਨ ਵੀ ਆਪਣੀ ਮੌਤ ਮਰ ਜਾਏਗਾ।

ਇਹ ਸੋਚ ਅੰਗਰੇਜ਼ੀ ਸਰਕਾਰ ਨੇ ਸੰਨ ੧੯੧੧ ਵਿਚ ਦਿੱਲੀ ਵਿਖੇ ਇਕ ਬੜਾ ਸ਼ਾਨਦਾਰ ਦਰਬਾਰ ਕਰਨ ਦਾ ਫੈਸਲਾ ਕੀਤਾ। ਇਹ ਦਰਬਾਰ ੧੨ ਦਸੰਬਰ, ੧੯੧੧ ਵਿਚ ਹੋਇਆ। ਬਾਦਸ਼ਾਹ ਨੇ ਇਸ ਸਮੇਂ ਦੋ ਵੱਡੇ ਐਲਾਨ ਕੀਤੇ। ਇਕ ਇਹ ਕਿ ਬੰਗਾਲ ਦੇ ਟੁਕੜੇ ਨਹੀਂ ਹੋਣਗੇ, ਸਗੋਂ ਬੰਗਾਲੀਆਂ ਲਈ ਆਪਣਾ ਵੱਖਰਾ ਸੂਬਾ ਬਣੇਗਾ। ਇਸ ਤੋਂ ਪਹਿਲਾਂ ਬੰਗਾਲ ਉੜੀਸਾ ਦੇ ਨਾਲ ਜੁੜਿਆ ਹੋਇਆ ਸੀ। ਦੂਜਾ ਐਲਾਨ ਇਹ ਕੀਤਾ ਗਿਆ ਕਿ ਕਲਕੱਤਾ ਦੀ ਥਾਂ ਭਾਰਤ ਦੀ ਰਾਜਧਾਨੀ ਦਿੱਲੀ ਬਣਾਈ ਜਾਏਗੀ। ਇਸ ਦਰਬਾਰ ਦੀ ਸਫਲਤਾ ਮਗਰੋਂ ੨੩ ਦਸੰਬਰ, ੧੯੧੨ ਨੂੰ ਲਾਰਡ ਹਾਰਡਿੰਗ ਨੇ ਵਾਇਸਰਾਏ ਦੇ ਤੌਰ 'ਤੇ ਦਿੱਲੀ ਵਿਚ ਦਾਖਲ ਹੋਣਾ ਸੀ ਉਸ ਦਿਨ ਬੜਾ ਵੱਡਾ ਜਲਸਾ ਹੋਣਾ ਸੀ। ਜਿਸ ਤੋਂ ਪਹਿਲਾਂ ਹਜ਼ਾਰਾਂ ਹਾਥੀ, ਘੋੜੇ, ਤੋਪਖਾਨੇ ਤੇ ਬੰਦੂਕਾਂ ਦੀ ਨੁਮਾਇਸ਼ ਹੋਣੀ ਸੀ। ਇਸ ਸ਼ਾਨਦਾਰ ਜਲੂਸ ਦਾ ਮੁੱਖ ਮੰਤਵ ਇਹ ਸੀ, ਕਿ ਦਰਬਾਰ ਵਿਚ ਹਾਜ਼ਰ ਰਾਜਿਆਂ, ਮਹਾਰਾਜਿਆਂ, ਅਮੀਰਾਂ ਤੇ ਆਮ ਜਨਤਾ ਨੂੰ ਇਹ ਵਿਖਾਣਾ ਸੀ ਕਿ ਭਾਰਤ ਵਿਚ ਅੰਗਰੇਜ਼ੀ ਸਰਕਾਰ ਕਿਤਨੀ ਸ਼ਕਤੀਸ਼ਾਲੀ ਹੈ।

ਦਿੱਲੀ ਦਰਬਾਰ ਸਮੇਂ ਦਿੱਲੀ ਦੇ ਵੱਡੇ ਵੱਡੇ ਬਜ਼ਾਰਾਂ ਵਿਚੋਂ ਰਾਜਿਆਂ ਮਹਾਰਾਜਿਆਂ ਨੇ ਜਲੂਸ ਦੀ ਨਿਰੀ ਰੌਣਕ ਹੀ ਨਹੀਂ ਵਧਾਈ ਸਗੋਂ ਜਾਰਜ ਪੰਜਵੇਂ ਦੇ ਸਾਹਮਣੇ ਗੁਲਾਮਾਂ ਨਿਆਈਂ ਹੱਥ ਜੋੜੇ ਤੇ ਘੁਟਨੇ ਟੇਕ ਕੇ ਨਮਸਕਾਰ ਕੀਤੀ ਸੀ ਤੇ ਹੁਣ ਵਾਇਸਰਾਏ ਦੀ ਆਮਦ ਤੇ ਸੈਂਕੜੇ ਹਾਥੀਆਂ, ਘੋੜਿਆਂ ਤੇ ਬੇਸ਼ੁਮਾਰ ਹਥਿਆਰਬੰਦ, ਸੈਨਕਾਂ ਦੀ ਸ਼ਾਨੋ ਸ਼ੌਕਤ ਦੇਖ ਕੇ ਭਾਰਤੀਆਂ ਨੂੰ ਵਿਸ਼ਵਾਸ ਹੋ ਜਾਣਾ ਸੀ ਕਿ ਦੁਨੀਆਂ ਵਿਚ ਸਭ ਤੋਂ ਵੱਡੀ ਅੰਗਰੇਜ਼ੀ ਸਰਕਾਰ ਦਾ ਸ਼ਾਸਨ ਹੈ, ਜਿਸ ਵਿਚ ਸੂਰਜ ਅਸਤ ਨਹੀਂ ਹੁੰਦਾ।

ਸੋਮਵਾਰ ੨੩ ਦਸੰਬਰ, ੧੯੧੨ ਨੂੰ ਹਿੰਦ ਦਾ ਵਾਇਸਰਾਏ ਲਾਰਡ ਹਾਰਡਿੰਗ ਦਿੱਲੀ ਸਟੇਸ਼ਨ ਤੇ ਆਪਣੀ ਸਪੈਸ਼ਲ ਗੱਡੀ ਰਾਹੀਂ ਦਿਨ ਦੇ ੧੧ ਵਜੇ ਪਹੁੰਚਿਆ। ਉਸ ਦਾ ਪ੍ਰੋਗਰਾਮ ਬੜੇ ਵੱਡੇ ਸ਼ਾਹੀ ਜਲੂਸ ਰਾਹੀਂ ਸਟੇਸ਼ਨੋਂ ਟਾਊਨਹਾਲ ਚਾਂਦਨੀ ਚੌਕ ਦੇ ਰਸਤੇ ਲਾਲ ਕਿਲੇ ਦੇ ਲਾਹੌਰੀ ਦਰਵਾਜ਼ੇ ਦੇ ਨੌਬਤਖਾਨੇ ਤੋਂ ਦੀਵਾਨੇ ਆਮ ਦੇ ਦਰਬਾਰ ਵਿਚ ਪਹੁੰਚਣ ਦਾ ਸੀ। ਜਦੋਂ ਇਹ ਜਲੂਸ ਚਾਂਦਨੀ ਚੌਕ ਵਿਚੋਂ ਬੜੇ ਠਾਠ ਨਾਲ ਲੰਘ ਰਿਹਾ ਸੀ, ਤਾਂ ੧੧ ਵਜ ਕੇ ੪੫ ਮਿੰਟ ਤੇ, ਹਾਥੀ ਤੇ ਸਵਾਰ ਵਾਇਸਰਾਏ ਬਹਾਦਰ 'ਤੇ ਇਕ ਸ਼ਕਤੀਸ਼ਾਲੀ ਬੰਬ ਸੁਟਿਆ ਗਿਆ। ਬੰਬ ਬੜੇ ਜ਼ੋਰ ਦੇ ਧਮਾਕੇ ਨਾਲ ਫੱਟਿਆ, ਜਿਸ ਨਾਲ ਲਾਰਡ ਹਾਰਡਿੰਗ ਦੇ ਪਿੱਛੇ ਖੜੋਤਾ ਬਲਰਾਮਪੁਰ ਦੇ ਮਹਾਰਾਜ ਦੇ ਹਾਥੀਖਾਨੇ ਦਾ ਜਮਾਂਦਾਰ ਮਹਾਂਬੀਰ ਹੌਦੇ ਤੇ ਬੈਠਿਆ ਟੁਕੜੇ ਟੁਕੜੇ ਹੋ ਗਿਆ।

ਉਸ ਸਮੇਂ ਇਕ ਆਦਮੀ ਲੇਡੀ ਹਾਰਡਿੰਗ ਦੇ ਪਿੱਛੇ ਖੜੋਤਾ ਸੀ ਉਹ ਵੀ ਬੁਰੀ ਤਰ੍ਹਾਂ ਜ਼ਖਮੀ ਹੋ ਗਿਆ। ਲੇਡੀ ਹਾਰਡਿੰਗ ਤਾਂ ਬਚ ਗਈ, ਪਰ ਲਾਰਡ ਹਾਰਡਿੰਗ ਨੂੰ ਮਾਮੂਲੀ ਜਿਹੀਆਂ ਚੋਟਾਂ ਆਈਆਂ।

ਇਸ ਧਮਾਕੇ ਨਾਲ ਸਾਰੇ ਦੇਸ਼ ਵਿਚ ਅੰਗਰੇਜ਼ੀ ਸ਼ਾਸਨ ਹਿੱਲ ਗਿਆ। ਚਾਰੇ ਪਾਸੇ ਹਾਹਾਕਾਰ ਮੱਚ ਗਈ। ਸਾਰੇ ਦੇਸ਼ ਦੀ ਪੁਲਿਸ ਬੰਬ ਸਿੱਟਣ ਵਾਲੇ ਕ੍ਰਾਂਤੀਕਾਰੀ ਦਾ ਪਤਾ ਨਾ ਲਾ ਸਕੀ। ਇਨ੍ਹਾਂ ਇਨਕਲਾਬੀਆਂ ਦੇ ਨੇਤਾ ਮਾਸਟਰ ਅਮੀਰ ਚੰਦ ਅਤੇ ਰਾਸ ਬਿਹਾਰੀ ਬੋਸ ਸਨ। ਦਲ ਦੇ ਹੋਰ ਨੌਜੁਆਨ ਅਵਧ ਬਿਹਾਰੀ, ਦੀਨਾ, ਬਾਲ ਮੁਕੰਦ, ਹਨਵੰਤ ਸਹਾਏ, ਬਸੰਤ ਕੁਮਾਰ ਅਤੇ ਬਲਰਾਜ ਆਦਿ ਸਨ। ਦਲ ਨੇ ੪ ਮਈ ੧੯੧੩ ਤੋਂ ਅੰਤ ਦਸੰਬਰ ਤੱਕ 'ਲਿਬਰਟੀ' ਨਾਂ ਦੇ ਚਾਰ ਇਨਕਲਾਬੀ ਪਰਚੇ ਵੰਡੇ। ਪਹਿਲੇ ਪਰਚੇ ਵਿਚ ਇਹ ਇਨਕਲਾਬੀ ਸ਼ਿਅਰ ਅੰਕਿਤ ਸੀ—

ਗਾਜ਼ੀਓ ਮੇਂ ਬੂ ਰਹੇਗੀ, ਜਬ ਤਲਕ ਇਮਾਨ ਕੀ।
ਤਖਤੇ ਲੰਡਨ ਤਕ ਚਲੇਗੀ ਤੇਗ ਹਿੰਦੁਸਤਾਨ ਕੀ।

ਪਹਿਲੇ ਪਰਚੇ ਵਿਚ ਲਾਰਡ ਹਾਰਡਿੰਗ ਤੇ ਬੰਬ ਸੁੱਟਣ ਦੀ ਵਿਆਖਿਆ ਕੀਤੀ ਗਈ ਸੀ। ਇਸ ਮਗਰੋਂ ਤਿੰਨ ਇਸ ਤਰ੍ਹਾਂ ਦੇ ਭੜਕਾਊ ਤੇ ਯਰਕਾਊ ਪਰਚੇ ੩੦ ਜੁਲਾਈ, ੧੩ ਨਵੰਬਰ ਤੇ ੧੩ ਦਸੰਬਰ ਨੂੰ ਛਪੇ।

੧੭ ਮਈ, ੧੯੧੩ ਨੂੰ ਜਦ ਲਾਹੌਰ ਦੇ ਲਾਰੰਸ ਗਾਰਡਨ ਵਿਚ ਸਾਰੇ ਸਿਵਲੀਅਨ ਅੰਗਰੇਜ਼ ਅਫਸਰ ਇਕੱਠੇ ਹੋਏ ਤਾਂ ਉਨ੍ਹਾਂ ਸਾਰਿਆਂ ਨੂੰ ਉਡਾ ਦੇਣ ਲਈ ਇਕ ਸ਼ਕਤੀਸ਼ਾਲੀ ਬੰਬ ਰਖਿਆ ਗਿਆ, ਪਰ ਬੰਬ ਫਟਣ ਨਾਲ ਕਿਸੇ ਅੰਗਰੇਜ਼ ਅਧਿਕਾਰੀ ਦੀ ਮ੍ਰਿਤੂ ਨਾ ਹੋਈ, ਸਗੋਂ ਇਕ ਹਿੰਦੁਸਤਾਨੀ ਮਾਲੀ ਮਾਰਿਆ ਗਿਆ।

੧੨ ਦਸੰਬਰ, ੧੯੧੨ ਤੇ ੧੭ ਮਈ, ੧੯੧੩ ਨੂੰ ਦੋਹਾਂ ਬੰਬਾਂ ਦੇ ਫਟਣ ਮਗਰੋਂ ਸਾਰੇ ਭਾਰਤ ਵਿਚ ਤਲਾਸ਼ੀਆਂ ਸ਼ੁਰੂ ਹੋ ਗਈਆਂ। ਰਾਜਾ ਬਾਜ਼ਾਰ ਕਲਕੱਤਾ ਵਿਖੇ ਅਵਧ ਬਿਹਾਰੀ ਦੀ ਸੂਹ ਕੱਢਣ ਲਈ ਛਾਪਾ ਮਾਰਿਆ ਗਿਆ। ਅਵਧ ਬਿਹਾਰੀ ਤਾਂ ਨਾ ਮਿਲਿਆ, ਪਰ ਪੁਲਿਸ ਨੂੰ ਤਲਾਸ਼ੀ ਸਮੇਂ ਕਿਸੇ ਦੀਨਾ ਨਾਥ ਨਾਂ ਦੇ ਕ੍ਰਾਂਤੀਕਾਰੀ ਦਾ ਪਤਾ ਚਲਿਆ। ਫਲਸਰੂਪ ਕਈ ਦੀਨਾ ਨਾਥ ਪਕੜੇ ਗਏ, ਪਰ ਸਬੂਤ ਨਾ ਮਿਲਣ ਕਾਰਣ ਸਭ ਛੱਡ ਦਿੱਤੇ ਗਏ।

ਕਲਕੱਤਾ ਦੇ ਰਾਜਾ ਬਜ਼ਾਰ ਵਿਚੋਂ ਹੀ ਅਚਾਨਕ ਇਕ ਦਿਨ ਅਸਲ ਦੀਨਾ ਨਾਥ ਫੜ ਲਿਆ ਗਿਆ। ਦੀਨਾ ਨਾਥ ਪਕੜੇ ਜਾਣ ਤੋਂ ਪਹਿਲਾਂ ਕਈ ਕਈ ਘੰਟੇ ਈਸ਼ਵਰ ਭਗਤੀ ਵਿਚ ਲੀਨ ਰਹਿੰਦਾ ਸੀ। ਉਹ ਬੜਾ ਖਾਮੋਸ਼ ਤੇ ਸ਼ਾਂਤ ਸੁਭਾ ਵਾਲਾ ਵਿਅਕਤੀ ਸੀ। ਫੜੇ ਜਾਣ ਮਗਰੋਂ ਉਸਦਾ ਮਨੋਬਲ ਡੋਲ ਗਿਆ। ਉਸ ਨੇ ਢਾਹਾਂ ਮਾਰਕੇ ਰੋਣਾ ਸ਼ੁਰੂ ਕਰ ਦਿੱਤਾ। ਚੰਡਾਲ ਰੂਪੀ ਡਿਪਟੀ ਸੁਪਰਡੰਟ ਹੁਕਮ ਸਿੰਘ ਦੀਆਂ ਲਾਲ ਲਾਲ ਅੰਗਾਰੇ ਵਾਂਗ ਭਖਦੀਆਂ ਅੱਖਾਂ ਵੇਖ ਕੇ ਦੀਨਾ ਨਾਥ ਕੰਬਣ ਲੱਗ ਪਿਆ ਤੇ ਹੱਥ ਜੋੜ ਕੇ ਉਹ ਹੁਕਮ ਸਿੰਘ ਨੂੰ ਕਹਿਣ ਲੱਗਾ, 'ਸਾਹਬ! ਆਪਣੀਆਂ ਅੱਖਾਂ ਮੇਰੇ ਮੂੰਹ ਤੋਂ ਹਟਾਓ, ਤਾਂ ਮੈਂ ਸਭ ਕੁਝ ਦੱਸ ਦਿਆਂਗਾ।'

ਜਿਰਾਹ ਸਮੇਂ ਦੀਨਾ ਨਾਥ ਨੇ ਬੜਾ ਲੰਮਾ ਚੌੜਾ ਬਿਆਨ ਲਿਖਾਇਆ। ਸਾਰੇ ਗੁਪਤ ਭੇਦ ਖੋਲ੍ਹ ਦਿੱਤੇ। ਜਿਸ ਦੇ ਨਤੀਜੇ ਵਜੋਂ ਮਾਸਟਰ ਅਮੀਰ ਚੰਦ, ਅਵਧ ਬਿਹਾਰੀ, ਬਾਲ ਮੁਕੰਦ, ਵਸੰਤ ਕੁਮਾਰ, ਵਿਸ਼ਵਾਸ, ਬਲਰਾਜ ਤੇ ਅਨਵੰਤ ਸਹਾਏ ਆਦਿ ਕ੍ਰਾਂਤੀਕਾਰੀ ਪਕੜੇ ਗਏ। ਤਲਾਸ਼ੀ ਸਮੇਂ ਕਈ ਇਨਕਲਾਬੀ ਪਰਚੇ ਇਕ ਬੰਬ ਦੀ ਟੋਪੀ ਤੇ ਕੁਝ ਚਿੱਠੀਆਂ ਮਿਲੀਆਂ ਜਿਸ ਤੇ ਐਸ. ਐਸ. ਦੇ ਦਸਖਤ ਸਨ। ਪਿਛੋਂ ਪਤਾ ਲੱਗਾ ਕਿ ਇਹੀ ਐਸ.ਐਸ. ਅਸਲ ਵਿਚ ਦੀਨਾ ਨਾਥ ਹੀ ਸੀ। ਇਨ੍ਹਾਂ ਕ੍ਰਾਂਤੀਕਾਰੀਆਂ ਵਿਰੁੱਧ ਮੁਕੱਦਮਾ ਚੱਲਿਆ। ਇਹ ਉਹ ਸਮਾਂ ਸੀ, ਜਦ ਦੇਸ਼ ਦੀ ਆਜ਼ਾਦੀ ਲਈ ਸਿਰ ਤਲੀ ਤੇ ਰੱਖਣ ਵਾਲੇ ਨੌਜੁਆਨਾਂ ਨੂੰ ਆਮ ਲੋਕਾਂ ਵਲੋਂ ਨਾ ਤਾਂ ਸਹਾਇਤਾ ਮਿਲ ਸਕਦੀ ਸੀ, ਨਾ ਹੀ ਹਮਦਰਦੀ। ਬੜੀ ਮੁਸ਼ਕਲ ਨਾਲ ਫੜੇ ਨੌਜੁਆਨਾਂ ਦੀ ਪੈਰਵੀ ਕਰਨ ਦਾ ਪ੍ਰਬੰਧ ਕੀਤਾ ਗਿਆ।

ਕਈ ਨੌਜੁਆਨ ਫੜੇ ਜਾ ਚੁੱਕੇ ਸਨ। ਉਨ੍ਹਾਂ ਤੇ ਮੁਕੱਦਮਾ ਚਲ ਰਿਹਾ ਸੀ, ਪਰ ਦੇਸ਼ ਵਿਚ ਅਬਤਰੀ ਫੈਲੀ ਹੋਈ ਸੀ। ਕਿਸੇ ਨੌਜੁਆਨ ਤੇ ਜ਼ਰਾ ਵੀ ਸ਼ੱਕ ਉੱਠਦਾ ਉਸ ਨੂੰ ਫੜ ਕੇ ਜੇਹਲ ਵਿਚ ਡੱਕ ਦਿੱਤਾ ਜਾਂਦਾ, ਇਸ ਤਰ੍ਹਾਂ ਸੈਂਕੜੇ ਨੌਜੁਆਨ ਫੜੇ ਗਏ। ਉਨ੍ਹਾਂ ਤੇ ਅਣਮਨੁੱਖੀ ਅਤਿਆਚਾਰ ਢਾਹੇ ਗਏ। ਉਨ੍ਹਾਂ ਦੇ ਮਾਪਿਆਂ ਨੂੰ ਵੀ ਨਾ ਬਖਸ਼ਿਆ, ਤੇ ਕਿੰਨਾ ਚਿਰ ਇਹ ਦਮਨ ਚਲਦਾ ਰਿਹਾ।

ਮਾਸਟਰ ਅਮੀਰ ਚੰਦ ਤੇ ਉਨ੍ਹਾਂ ਦੇ ਸਾਥੀਆਂ ਦੇ ਮੁਕੱਦਮੇ ਸਮੇਂ ਦੋ ਮੁਲਤਾਨੀ ਗਵਾਹ ਬਣ ਗਏ। ਇਕ ਦੀਨਾ ਨਾਥ ਤੇ ਦੂਜਾ ਮਾਸਟਰ ਅਮੀਰ ਦਾ ਭਤੀਜਾ ਸੁਲਤਾਨ ਚੰਦ।

ਅਖੀਰ ੨੫ ਅਕਤੂਬਰ, ੧੯੧੪ ਨੂੰ ਇਸ ਮੁਕੱਦਮੇ ਦਾ ਫੈਸਲਾ ਸੁਣਾਇਆ ਗਿਆ। ਦਿੱਲੀ ਦੇ ਐਡੀਸ਼ਨਲ ਅੰਗਰੇਜ਼ ਸੈਸ਼ਨ ਜੱਜ ਹੈਰਿਸਟ ਨੇ ਮਾਸਟਰ ਅਮੀਰ ਚੰਦ ਨੂੰ ਫ਼ਾਂਸੀ ਦੀ ਸਜ਼ਾ ਦਿੱਤੀ, ਜੋ ਅਪੀਲ ਕਰਨ ਤੇ ਵੀ ਬਹਾਲ ਰਹੀ। ਭਾਈ ਪਰਮਾ ਨੰਦ ਆਦਿ ਦੇਸ਼ ਭਗਤਾਂ ਦੇ ਯਤਨ ਨਾਲ ਪ੍ਰੀਵੀ ਕੌਂਸਲ ਵਿਚ ਅਪੀਲ ਦਾਇਰ ਕੀਤੀ ਗਈ, ਪਰ ਉਹ ਵੀ ਖਾਰਜ ਹੋ ਗਈ। ਇੰਗਲੈਂਡ ਤੋਂ ਅਪੀਲ ਖਾਰਜ ਹੋਣ ਦੀ ਤਾਰ ਮਿਲਣ ਸਾਰ ਭਾਈ ਪਰਮਾ ਨੰਦ ਨੂੰ ਲਾਹੌਰ ਦੇ ਪਹਿਲੇ ਸਾਜ਼ਸ਼ ਕੇਸ ਵਿਚ ਫੜ ਲਿਆ ਗਿਆ। ਮਾਸਟਰ ਅਮੀਰ ਚੰਦ, ਅਵਧ ਬਿਹਾਰੀ, ਬਾਲ ਮੁਕੰਦ ਤਿੰਨਾਂ ਨੂੰ ੮ ਮਈ ੧੯੧੫ ਨੂੰ ਸਵੇਰ ਵੇਲੇ ਜੇਹਲ ਵਿਚ ਫ਼ਾਂਸੀ ਦੇ ਦਿੱਤੀ ਗਈ। ਉਨ੍ਹਾਂ ਦੇ ਚੌਥੇ ਸਾਥੀ ਵਸੰਤ ਕੁਮਾਰ ਵਿਸ਼ਵਾਸ ਨੂੰ ਅੰਬਾਲਾ ਜੇਹਲ ਵਿਚ ਫਾਂਸੀ ਤੇ ਲਟਕਾ ਦਿੱਤਾ ਗਿਆ। 

# ਆਗਰੇ ਦੀ ਇਕ ਫੇਰੀ

*—ਸਾਧੂ ਸਿੰਘ ਕਿਸਾਨ*

*ਇਕ ਕਿਸਾਨ, ਸਾਧੂ ਸਿੰਘ ਹੋਰਾਂ ਹਰਿਆਣੇ ਤੋਂ ਉੱਠ ਕੇ ਯੂ. ਪੀ. ਵਿਚ ਜਾ ਡੇਰੇ ਲਾਏ ਨੇ। ਕਿਸਾਨ ਨੇ ਆਗਰੇ ਸ਼ਹਿਰ ਦੀ ਇਕ ਫੇਰੀ ਲਾਈ ਤੇ ਉਸ ਅੰਦਰਲੇ ਲੇਖਕ ਨੇ ਯਾਤਰਾ ਅਨੁਭਵਾਂ ਨੂੰ ਵਰਿਆਮ ਦੇ ਪਾਠਕਾਂ ਨਾਲ ਸਾਂਝਾ ਕਰਨ ਵਾਸਤੇ ਭੇਜਿਆ, ਜੋ ਛਪਦੇ ਛਪਦੇ ਹੁਣ ਛਪ ਰਹੇ ਨੇ।*

*ਸੰਪਾਦਕ ਵਰਿਆਮ*

ਗੁਰਦੀਪ, ਹਰਜੀਤ, ਸੋਹਨ, ਨਵਜੀਤ ਦੋ ਨੌਕਰਾਂ ਸਮੇਤ, ਜੀਪ ਲੈ ਕੇ ਚਲੇ ਗਏ ਨੇ। ਖਾਲਸਾ ਕੌੜੇ ਵਾਲੀ ਜ਼ਮੀਨ ਵਿਚ ਰੜੇ ਮੈਦਾਨ ਡੌਟਿਆ ਪਿਆ ਏ! ਤਿੰਨ ਚਾਰ ਛੱਪਰ ਪਾਏ ਸਨ, ਹਨੇਰੀ 'ਚ ਉਡ ਗਏ ਨੇ.......

ਹਰਜੀਤ ਦੇ ਵੀ ਚਲੇ ਜਾਣ ਬਾਦ ਸੋਚਿਆ, ਇਥੇ ਪੁਸਤਕਾਂ ਤਾਂ ਕੋਈ ਛਪ ਨਹੀਂ ਰਹੀਆਂ, ਦੋ ਗੁਆਂਢੀਆਂ ਨੂੰ ਨਾਲ ਲੈ ਕੇ, ਛੱਤ ਪਾਣ ਵਾਸਤੇ ਸਿਲਾਂ ਲੈਣ ਵਾਸਤੇ ਆਗਰੇ ਨੂੰ ਚਾਲੇ ਪਾ ਦਿਤੇ। ਸਵੇਰੇ ਛੇ ਵਜੇ ਡੇਰਿਓਂ ਟਰਾਲੀ ਤੇ, ਅਗੋਂ ਨੇੜਲੇ ਕਸਬੇ ਮਿਆਊ ਤੋਂ ਲੋਕਲ ਬੱਸ ਤੇ.....੧੦ ਵਜੇ ਨੂੰ ੩੦ ਕਿਲੋਮੀਟਰ ਸਫਰ ਮੁਕਾ ਕੇ ਜ਼ਿਲਾ ਸ਼ਹਿਰ 'ਬਦਾਯੂੰ' ਪਹੁੰਚੇ। ਅਗੋਂ ਆਗਰੇ ਜਾਣ ਵਾਲੀ ਬੱਸ ਤੇ ਚੜ੍ਹੇ ਤਾਂ ਇਕ ਹੋਰ ਪਿੰਡ ਕਛਲਾ, ਲੰਘਦਿਆਂ ਅਗੇ ਬੱਸਾ ਦੀ ਕਾਨਵਾਈ ਰੁਕੀ ਵੇਖੀ। ਪਤਾ ਲਗਾ ਕਿ ਰਾਜੇ ਸਗਰ ਦੀ ਅੰਸ਼ ਚੋਂ ਕਿਸੇ ਤਰ੍ਹਾਂ ਬਚਿਆ ਉਹਦਾ ਪੋਤਰਾ ਪੜਪੋਤਰਾ, ਭਾਗੀਰਥ ਵਲੋਂ ਆਪਣੇ ਵਡਾਰੂਆਂ ਦੀ ਮੁਕਤੀ ਵਾਸਤੇ ਧਰਤੀ ਤੇ ਪਰਬਤਾਂ ਰਾਹੀਂ ਲਿਆਂਦੀ ਪਤਿਤ ਪਾਵਨੀ ਭਾਰਤ ਦੀ ਮਹਾਨਤਮ ਨਦੀ ਗੰਗਾ ਦਾ ਪੁਲ ਆ ਗਿਆ ਹੈ। ਇਹ ਦਸ ਬਾਰਾਂ ਫੁੱਟ ਚੋੜਾ ਕਰੀਬ ਇਕ ਕਿਲੋਮੀਟਰ ਲੰਮਾ ਰੇਲਾਂ ਤੇ ਬੱਸਾਂ ਦਾ ਸਾਂਝਾ ਰਸਤਾ ਏ। ਜਦੋਂ ਕੋਈ ਰੇਲ ਲੰਘਣੀ ਹੋਵੇ, ਦੋਹੀਂ ਪਾਸੀਂ ਬੱਸਾਂ ਟਰੱਕਾਂ, ਪੈਦਲਾਂ ਦੀਆਂ ਲਾਰਾਂ ਲਗ ਜਾਂਦੀਆਂ ਨੇ। ਅੱਗੇ ਪਿੱਛੇ ਇਕ ਪਾਸੇ ਦੀ ਟ੍ਰੈਫਿਕ ਰੋਕ ਕੇ ਫਿਰ ਵਾਰੀ ਨਾਲ ਦੂਜੇ ਪਾਸੇ ਦੀ ਲਾਰ ਲੰਘ ਜਾਂਦੀ ਏ। ਜੇ ਕਦੀ ਕਾਰਿਕਜਾ ਕੋਈ ਗੱਡੀ ਪੁੱਲ ਵਿਚ ਵਿਗੜ ਜਾਏ ਤਾਂ ਉਹਨੂੰ ਇਸ ਵਾਸਤੇ ਨੇੜੇ ਖੜੀ ਕਰੇਨ ਨਾਲ ਚੁੱਕ ਕੇ ਪਾਸੇ ਵਗਾਹ ਮਾਰਿਆ ਜਾਂਦਾ ਏ ਤੇ ਮਾਲਕ ਨੂੰ ਬੇਹਿਸਾਬ ਜੁਰਮਾਨਾ ਕੀਤਾ ਜਾਂਦਾ ਏ।

ਬੱਸਾਂ ਖਲੋਂਦਿਆਂ ਹੀ ਭਗਵੇ ਵਸਤਰ ਧਾਰੀ, ਲੰਮੇ ਤਿਲਕ ਲਾਈ ਭਾਰਤ ਦੇ ਮਹਾਨ ਤੇ ਪਰਾਚੀਨ ਮੰਗਤੇ ਬ੍ਰਾਹਮਣ ਦੇਵਤਾ ਮੁਸਾਫਰਾਂ ਦੀ ਦਾਨ ਸ਼ੀਲਤਾ ਦੀ ਪਰਖ ਕਰਨ ਗੰਗਾ ਮਈਆ ਦੀ ਜੈ ਬੁਲਾਂਦੇ ਚੜ੍ਹ ਪੈਂਦੇ ਨੇ। ਇਹ ਦਿਨ ਦਿਹਾਰ ਤੇ ਖਾਸ ਤੌਰ ਤੇ ਸਰਗਰਮ ਹੁੰਦੇ ਹਨ ਅਤੇ ਪੰਡਿਤਾਂ ਦਾ ਦਿਨ ਦਿਹਾਰ ਰੋਜ਼ਾਨਾ ਕੋਈ ਨਾ ਕੋਈ ਹੁੰਦਾ ਈ ਹੈ। ਬੱਸਾਂ ਦੇ ਬਾਹਰਲੇ ਪਾਸੇ ਨੱਟ ਖੱਟ ਰਾਮ ਸੈਨਿਕ ਦੰਦੀਆਂ ਲਿਲਕਦੇ, ਸਵਾਰੀਆਂ ਵਲੋਂ ਕੋਈ ਨਿੱਕੀ ਮੋਟੀ ਸੁੱਟੀ ਚੀਜ਼ ਨੂੰ ਬੋਚਣ ਵਾਸਤੇ ਤਿਆਰ ਫੁਦਕਦੇ ਫਿਰਦੇ ਨੇ। ਇਸ ਪੁਲ ਤੋਂ ਕੋਈ ਚਾਲੀ ਪੰਜਾਹ ਕਿਲੋਮੀਟਰ ਉਪਰ ਨਰੋਰੇ ਦੇ ਸਥਾਨ ਤੇ ਗੰਗਾ ਉਤੇ ਹੈਡ ਬਣਾ ਕੇ, ਸਾਰਾ ਪਾਣੀ ਤਿੰਨਾਂ ਨਹਿਰਾਂ ਵਿਚ ਸੁੱਟ ਦਿਤਾ ਗਿਆ ਏ ਤੇ ਗੰਗਾ ਮਈਆ ਵਿਚਾਰੀ ੬੦ ਗੇਟਾਂ ਚੋਂ ਝਰਦੇ ਪਾਣੀ ਨਾਲ ਵੀ ਆਪਣੇ ਸ਼ਰਧਾਲੂਆਂ ਦੇ ਤਿੜਕਦੇ ਹੋਠਾਂ ਨੂੰ ਰੂੰ ਫੰਭਿਆਂ ਨਾਲ ਗਿੱਲੇ ਰੱਖਣ ਦਾ ਜਤਨ ਕਰਦੀ ਨਜ਼ਰ ਪੈਂਦੀ ਏ। ਨਰੋਰਾ ਵਿਚ ਭਾਰਤ ਸਰਕਾਰ ਦਾ ਐਟਮੀ ਬਿਜਲੀ ਘਰ ਵੀ ਏ। ਗੰਗਾ ਦੇ ਬਰੇਤੇ ਵਿਚ ਬੀਜੀਆਂ ਤਰਾਂ, ਇਕ ਉਂਗਲ ਮੋਟੀਆਂ, ਦੋ ਢਾਈ ਫੁੱਟ ਲੰਬੀਆਂ, ਕੂਲੀਆਂ ਇਵੇਂ ਹਨ ਜਿਵੇਂ ਹਰੇ ਸਪੋਲੀਏ ਹੋਣ। ਨਿੱਕੇ ਨਿੱਕੇ ਮੁੰਡੇ ਪੁਲ ਦੇ ਇਕ ਪਾਰੋਂ ਚੜ੍ਹ ਪੈਂਦੇ ਨੇ ਤੇ, ਇਕ ਇਕ ਰੁਪਏ ਤਰਾਂ ਵੇਚਦੇ ਦੂਜੇ ਪਾਰ ਉਤਰ ਜਾਂਦੇ ਨੇ। ਇਹ ਤਾਂ ਸ਼ਾਇਦ ਮਾਲੀਆਂ ਜਾਂ ਹੋਰ ਗਰੀਬਾਂ ਦੇ ਬੱਚੇ ਹੋਣ ਜਿਹੜੇ ਮਿਹਨਤ ਕਰਕੇ ਰੋਟੀ ਦਾ ਕੁਝ ਨਾ ਕੁਝ ਜੁਗਾੜ ਕਰਦੇ ਈ ਨੇ। ਦੂਜੇ ਬੰਨੇ ਭਗਵੇਂ ਲੰਗੋਟ ਬੰਨੀ ੮-੧੦ ਸਾਲ ਦੇ ਪੰਡਿਤ ਪੁੱਤਰ ਤੇ ਪੁੱਤਰੀਆਂ ਵੀ ਗੰਗਾ ਦੇ ਡੂੰਟ ਦੋ ਫੁੱਟ ਸਹਿਜੇ ਚਲਦੇ ਨਿਰਮਲ ਪਾਣੀ 'ਚ ੩੦ ਚਾਲੀ ਫੁੱਟ ਉੱਤੇ ਚਲਦੀਆਂ ਬੱਸਾਂ ਦੇ ਦਾਨੀ ਮੁਸਾਫਰਾਂ ਵਲੋਂ ਸੁਟੀਆਂ ਪੰਜੀਆਂ ਦੱਸੀਆਂ ਜਾਂ ਟਾਵੀ ਚਵਨੀ ਅਠਨੀ ਨੂੰ ਰਸਤੇ ਚੋਂ ਬੋਚਣ ਨੂੰ ਤਿਆਰ ਲਾਈਨਾਂ ਬੰਨ੍ਹੀ, ਅਕਾਸ਼ ਵੱਲ ਮੂੰਹ ਚੁੱਕੀ ਖੜੋਤੇ ਜਾਂ ਭੱਜੇ ਫਿਰਦੇ ਨੇ। ਇਕ ਮੁਸਾਫਰ ਨੇ

ਖਾਲੀ ਬਾਂਹ ਹੀ ਹਵਾ 'ਚ ਦੂਰ ਨੂੰ ਉਲੇਰੀ ਜਿਵੇਂ ਕਾਂ ਨੂੰ ਭੁਠਾਈ ਦਾ ਏ ਪਰ ਦੇਵ ਪੁਤਰਾਂ ਦੀਆਂ ਅਭਿਆਸਤ ਨਜ਼ਰਾਂ ਨੇ ਸਹਿਜੇ ਹੀ ਜਾਂਚ ਲਿਆ ਕਿ ਹੱਥ ਖਾਲਮਖਾਲੀ ਏ ਤੇ ਕੋਈ ਟੱਸ ਤੋਂ ਮੱਸ ਨਾ ਹੋਇਆ। ਤੇ ਜੋ ਇਕ ਨੇ ਸਾਲਮ ਰੁਪਿਆ ਸੁੱਟਿਆ ਤਾਂ ਸਨਕ ਸਨਕਾਦਕਾਂ ਦੀਆਂ ਚੁੱਭੀਆਂ ਮਾਰ ਮਾਰ ਕੇ ਖੋਹਾ ਮੋਹੀਆਂ ਵੇਖਣ ਵਾਲੀਆਂ ਸਨ।

ਗੰਗਾ ਤੋਂ ਪਾਰ, ਕਾਸ ਗੰਜ ਤੋਂ ਪਹਿਲਾਂ ਇਕ ਸੋਰੋਂ ਨਾਂ ਦਾ ਇਕ ਨਿੱਕਾ ਜਿਹਾ ਸ਼ਹਿਰ ਆਇਆ। ਇਕ ਬੰਨੇ ਉੱਚੇ ਬਣੇ ਗੇਟ ਤੇ 'ਤੁਲਸੀ ਦਾਸ ਜਨਮ ਸਥਲੀ' ਲਿਖਿਆ ਸੀ। ਸੋਚਿਆ ਯੂ. ਪੀ. ਦੇ ਰਾਮ ਦਾ ਚਿੱਤਰ ਲਿਖਣ ਵਾਲਾ, ਯੂ. ਪੀ. ਦਾ ਹੀ ਤੁਲਸੀ ਤੇ ਬਾਦ ਵਿਚ ਯੂ. ਪੀ. ਦਾ ਹੀ ਕ੍ਰਿਸ਼ਨ ਹੋਇਆ। ਜਿਹਦੇ ਚਿੱਤਰ ਤੇ ਅਜ ਸਾਰਾ ਭਾਰਤ ਚੱਲ ਰਿਹਾ ਹੈ। ਵਿਚਾਰੇ ਰਾਮ ਨੂੰ ਅੱਜ ਕੋਈ ਜਾਣਦਾ ਬੁੱਝਦਾ ਵੀ ਨਹੀਂ। ਰਾਜਨੀਤਕ ਸੰਸਥਾਵਾਂ ਤੋਂ ਤੁਰਕੇ, ਧਾਰਮਕ ਸਮਾਜਕ ਤੇ ਹੋਰ ਹਰ ਕਿਸਮ ਦੀਆਂ ਸੰਸਥਾਵਾਂ ਜਾਂ ਵਿਅਕਤੀਗਤ ਰੁਚੀਆਂ 'ਚ ਵੀ ਰਾਮ 'ਤੇ ਕ੍ਰਿਸ਼ਨ ਭਾਰੂ ਹੋਇਆ ਪਿਐ।

ਪਿਛਲੇ ਪਹਿਰ ਆਗਰੇ ਪਹੁੰਚ ਕੇ, ਪੱਥਰ ਮੰਡੀ 'ਚ ਗੇੜਾ ਮਾਰਦਿਆਂ ਇਹ ਪ੍ਰਭਾਵ ਬਣਿਆ ਕਿ ਆਗਰਾ ਬੜਾ ਗਲੀਜ਼ ਤੇ ਗਰਮ ਸ਼ਹਿਰ ਏ। ਪਰ ਇਹਦੇ ਵਿਚ ਵੀ ਜਿਵੇਂ ਹਰਨਾਖ਼ਸ਼ ਦੇ ਘਰ ਪ੍ਰਹਿਲਾਦ ਸੀ ਅਤੇ ਗਰਮ ਰੇਗਿਸਤਾਨ ਵਿਚ ਕੋਈ ਨਖ਼ਲਿਸਤਾਨ ਪਿਆ ਹੋਵੇ ਇਵੇਂ ਹੀ ਇਥੇ ਗੁਰਦੁਆਰਾ ਗੁਰੂ ਕਾ ਤਾਲ ਹੈ। ਨੌਵੀਂ ਪਾਤਸ਼ਾਹੀ ਦੀ ਗ੍ਰਿਫਤਾਰੀ ਦੀ ਯਾਦ ਵਿਚ ਬਣਿਆ ਗੁਰਦੁਆਰਾ। ਆਹਾ! ਕਿਆ ਕਹਿਣੇ ? ਏਡਾ ਸ਼ਾਨਦਾਰ, ਏਡਾ ਉੱਚਾ, ਮੇਰੀ ਜਾਚੇ ਤਾਜ ਨੂੰ ਵੀ ਸ਼ਰਮਾਂਦਾ ਸੰਸਥਾਨ। ਪਾਰਕ, ਇਸ਼ਨਾਨ ਘਰ, ਕੀਰਤਨ ਤੇ ਏਡਾ ਵਧੀਆ ਲੰਗਰ ਸਥਾਨ। ਔਣ ਜਾਣ ਵਾਲੇ ਟਰੱਕਾਂ ਦੀਆਂ ਲਗੀਆਂ ਹੋਈਆਂ ਲਾਈਨਾਂ, ਸਾਂਝੀ ਸਰਾਂ ਤੇ ਮੁਫ਼ਤ ਪ੍ਰਾਈਵੇਟ ਕਮਰੇ। ਠੰਡੇ ਪਾਣੀ ਨਾਲ ਇਸ਼ਨਾਨ ਕਰਕੇ, ਲੰਗਰ ਛਕਿਆ, ਗਰਮੀ ਤੋਂ ਰਾਹਤ ਮਿਲੀ। ਅੰਮ੍ਰਿਤ ਵੇਲੇ ੪ ਵਜੇ ਫੇਰ ਇਸ਼ਨਾਨ ਕਰਕੇ ਕੀਰਤਨ ਸੁਣਿਆ। ਛੇ ਕੁ ਵਜੇ ਅਸੀਂ ਉਠਣ ਲੱਗੇ ਤਾਂ ਨਵੇਂ ਕੀਰਤਨੀਆਂ ਆਸਾ ਦੀ ਵਾਰ ਸ਼ੁਰੂ ਕਰ ਦਿਤੀ। ਅਸੀਂ ਲੰਗਰ ਵਿਚ ਖਿਚੜੇ ਨੂੰ ਭੋਗ ਲਾਉਣਾ ਸ਼ੁਰੂ ਕਰ ਦਿੱਤਾ। ਖਿਚੜੇ 'ਚ ਲੂਣ ਮਿਰਚ ਵਾਹਵਾ ਕਰਾਰਾ ਹੋਣ ਕਰਕੇ, ਪਹਿਲਾਂ ਵਰਤਾਰਾ ਈ ਮੱਸਾਂ ਮੁੱਕਿਆ। ਥੋਹੜੇ ਚਿਰ ਪਿਛੋਂ ਹੀ ਪੇਟ ਨੂੰ ਪਤਾ ਲਗਣਾ ਸ਼ੁਰੂ ਹੋ ਗਿਆ। ਪਾਣੀ ਰੱਜ ਕੇ ਪੀਤਾ ਕਿ ਮਿਰਚਾਂ ਦਾ ਅਸਰ ਕੁਝ ਘੱਟ ਹੋਵੇ।

ਮਹਾਂ ਨਗਰ ਦੀਆਂ ਮਹਿੰਗੀਆਂ ਬੱਸਾਂ ਤੇ ਥ੍ਰੀਵੀਲ੍ਹਰ ਬਦਲਦਿਆਂ ਨੌਂ ਕੁ ਵਜੇ ਤਾਜ ਮਹੱਲ ਦੇ ਗੇਟਾਂ ਮੂਹਰੇ ਜਾ ਉਤਰੇ। ਸ਼ੁਕਰਵਾਰ ਹੋਣ ਕਰਕੇ ਟਿਕਟ ਵੀ ਸੀ। ਵੇਖਣ ਵਾਲਿਆਂ ਦੀਆਂ ਲਾਈਨਾਂ ਲਗੀਆਂ ਹੋਈਆਂ ਸਨ। ਪੁਲਿਸ ਵਾਲੇ ਤਲਾਸ਼ੀ ਕਰਕੇ ਅੰਦਰ ਜਾਣ ਦੇ ਰਹੇ ਸਨ। ਅਸਲਾ ਕੋਲ ਹੋਣ ਕਰਕੇ ਸੋਚਿਆ ਸ਼ਾਇਦ ਰੁਕਾਵਟ ਪਵੇਗੀ, ਪਰ ਜਦੋਂ ਮੇਰੀ ਵਾਰੀ ਆਈ ਤਾਂ ਪੁਲਸੀਆਂ ਕਹਿਣ ਲਗਾ, "ਬਾਬਾ ਜੀ! ਬੈਗ ਮੇਂ ਕਿਆ ਹੈ। ਮੈਂ ਜ਼ਿੱਪ ਖੋਲ੍ਹ ਕੇ ਕਪੜਾ ਥੋੜਾ ਪਾਸੇ ਕਰਕੇ ਕਿਹਾ, ਦੇਖ ਲੋ ਬਹੁਤ ਕੁੱਛ ਹੈ। ਕਹਿਣ ਲਗਾ, ਕੁਝ ਨਹੀਂ, ਜਾਈਏ ਜਾਈਏ।

ਬਹੁਤ ਉਚੇ ਦਰਵਾਜ਼ੇ ਵਾਲੀਆਂ ਡਿਓੜੀਆਂ ਨਕਾਸ਼ੀਦਾਰ ਲਾਲ ਪੱਥਰ ਦੀਆਂ ਕੰਧਾਂ ਲੰਘ ਕੇ, ਸਾਹਵੇਂ ਖੁਲ੍ਹੀ ਜਗ੍ਹਾ 'ਚ ਟੁਕੜੀਦਾਰ ਪੱਥਰਾਂ ਨਾਲ ਬਣਾਏ ਰਸਤੇ ਵਿਚ ਤੇ ਆਲੇ ਦੁਆਲੇ ਮੋਰ ਪੰਖ ਤੇ ਖ਼ਸਤਾ ਹਾਲ ਸਰੂ ਦੀਆਂ ਕਤਾਰਾਂ ਬਾਦ ਘਸਮੈਲੇ ਪੱਥਰਾਂ ਦੀ ਦੂਰੋਂ ਠੀਕ ਜਹੀ, ਪਰ ਨੇੜੇ ਹੋਂਦਿਆਂ ਲਗਾਤਾਰ ਉਚੀ ਹੋ ਰਹੀ ਸ਼ਾਹੇ ਹਿੰਦ ਸ਼ਾਹਜਹਾਨ ਦੀ ਮਲਿਕਾ ਮੁਮਤਾਜ਼ ਮਹੱਲ ਦੀ ਆਖਰੀ ਆਰਾਮਗਾਹ ਇਹ ਵੇ 'ਤਾਜ ਮਹੱਲ'। ਕਰੀਬ ੮੦੦ ਫੁੱਟ ਘੇਰੇ ਦੀ ਚੌਰਸ ਇਮਾਰਤ ਦੇ ਵਿਚਕਾਰ ਕਰਕੇ ਦੋ ਕੱਥਰਾਂ ਛੋਹਣ ਤੋਂ ਜ਼ਰਾ ਪਰੇਰੇ, ਉੱਚਾ ਗੋਲ ਗੁੰਬਦ, ਇਮਾਰਤ ਦੇ ਚੁਫੇਰੇ ਖੁਲ੍ਹਾ ਚੌਰਸ ਚੌਗਾਨ, ਚੌਹਾ ਨੁਕਰਾਂ ਤੇ ਚਾਰ ਮੀਨਾਰ, ਇਕ ਪਾਸੇ ਸੁੱਕੀ ਜਿਹੀ ਜਮਨਾ ਨਦੀ। ਨਦੀਆਂ ਦਰਿਆਵਾਂ ਦੀ ਜਿੰਨੀ ਬੁਰੀ ਹਾਲਤ ਭਾਰਤ ਵਿਚ ਏ, ਸ਼ਾਇਦ ਹੀ ਕਿਤੇ ਹੋਵੇ। ਬਰੇਲੀਓਂ ਉਤੇ ਈ ਕਿਤੇ ਨਿਕਲੀ ਗੰਗਾ ਦੀ ਇਕ ਧਾਰ ਜਿੰਨ੍ਹ ਲੋਕ ਬੋਲੀ ਵਿਚ ਰਾਮ ਗੰਗਾ ਆਖਿਆ ਜਾਂਦਾ ਏ ਜਿਦੀ ਕਲਰੀ ਵਿਚ ਹੀ ਅਸਾਂ ਕਣਕ ਬੀਜੀ ਸੀ, ਇਹਦਾ ਪਾਣੀ ਵੀ ਏਨਾ ਗੰਦਾ ਤੇ ਜ਼ਹਿਰੀਲਾ ਏ ਕਿ ਲਗਾਤਾਰ ਚਲਦੇ ਪਾਣੀ ਵਿਚ ਵੀ ਮੱਛੀਆਂ ਕਿਤੇ ਨਜ਼ਰ ਨਹੀਂ ਆਉਂਦੀਆਂ। ਨਹੌਣਾ ਤੇ ਕਿਤੇ ਰਿਹਾ, ਇਕ ਵਾਰ ਵੀ ਮੂੰਹ ਨਹੀਂ ਧੋ ਸਕਿਆ। ਕੰਢਲੇ ਪਿੰਡਾਂ ਦੇ ਡੰਗਰਾਂ ਨੂੰ ਮਜਬੂਰਨ ਉਹ ਪਾਣੀ ਪੀਣਾ ਪੈਂਦਾ ਏ। ਲਗਦਾ ਏ ਅੱਜ ਤੋਂ ਕਰੀਬ ੪੦੦ ਸਾਲ ਪਹਿਲਾਂ ਬਣੀ ਇਹ ਇਮਾਰਤਾਂ ਦੇ ਸ਼ੌਕੀ ਦੀ ਮੋਈ ਪਤਨੀ ਦੀ ਯਾਦਗਾਰ ਚਿੱਟੇ ਪੱਥਰ ਦੀ ਹੀ ਬਣੀ ਹੋਇਗੀ ਪਰ ਹੁਣ ਤੇ ਅਸਲੋਂ ਘਸਮੈਲੀ ਮਿਟਿਆਲੀ ਜਹੀ ਹੋਈ ਪਈ ਏ।

ਤਾਜ ਮਹੱਲ ਵੇਖ ਕੇ ਮੇਰਾ ਤਾਂ ਸਮੁੱਚਾ ਪਰਭਾਵ ਇਹੋ ਬਣਿਆ ਕਿ ਨਾ ਹੀ ਵੇਂਹਦਾ ਤਾਂ ਚੰਗਾ ਸੀ। ਇਹਦੇ ਵਿਚ ਨਾ ਤਾਂ ਕੋਈ ਅਜੂਬੇ ਵਾਲੀ ਗਲ ਏ, ਨਾ ਹੀ ਕੋਈ ਕਸ਼ਿਸ਼ ਰਹਿ ਗਈ ਏ, ਖਾਸ ਕਰ ਬੇ-ਸੰਭਾਲ ਹੋਣ ਕਰਕੇ। ਹਾਂ ਸਫੈਦ ਸੰਗਮਰਮਰ ਦੀਆਂ ਸਿਲਾਂ ਚੋਂ ਉਕਰੇ ਫੁੱਲ ਬੂਟਿਆਂ ਨੇ ਜ਼ਰੂਰ ਮੈਨੂੰ ਆਪਣੇ ਸਾਂਹਵੇਂ ਪੰਜ ਸਤ ਮਿੰਟ ਖਲੋਣ ਵਾਸਤੇ ਮਜਬੂਰ ਕਰੀ ਰੱਖਿਆ, ਭਾਵੇਂ ਇਹ ਵੀ ਆਪਣੀ ਅਸਲੀ ਸਫੈਦ ਆਭਾ ਗੁਆ ਚੁੱਕ ਹੋਏ ਨੇ।

ਪਹਿਲੋਂ ਪਹਿਲ ਅਕਬਰ ਦੇ ਵੇਲੇ ਤੋਂ ਮੁਗ਼ਲਾਂ ਨੇ ਆਗਰਾ ਹਿੰਦੁਸਤਾਨ ਦੀ ਰਾਜਧਾਨੀ ਵਜੋਂ ਵਡਿਆਇਆ ਸੀ, ਤਾਂ ਹੀ ਏਥੇ ਵੀ ਇਕ ਲਾਲ ਕਿਲਾ ਏ ਜੋ ਹੁਜਮ ਦੇ ਪੱਖੋਂ ਭਾਵੇਂ ਦਿੱਲੀ ਦੇ ਲਾਲ ਕਿਲੇ ਤੋਂ ਛੋਟਾ ਏ ਪਰ ਉਚਾਈ ਤੇ ਖੂਬਸੂਰਤੀ ਪਾਰੋਂ ਬਹੁਤ ਵਧੀਆ ਏ। ਇਹਦਾ ਲਾਲ ਪੱਥਰ ਇੰਜ ਲਗਦਾ ਏ ਜਿਵੇਂ ਹੁਣੇ ਈ ਮੀਂਹ ਚੋਂ ਧੋ ਕੇ ਕੱਢਿਆ ਹੋਵੇ। ਚਿਲਕਣਾ ਤਾਜ਼ਾ ਤਾਜ਼ਾ ਤੇ ਖਾਸ ਗੱਲ ਇਹ ਕਿ ਇਹ ਵੀ ਤਾਜ ਤੋਂ ਥੋਹੜਾ ਉਪਰਲੇ ਪਾਸੇ ਜਮਨਾ ਕੰਢੇ ਹੀ। ਗਰਮੀ ਦੀ ਆਖਰ ਕਰਕੇ ਵੇਖਣਾ ਦਾ ਹੌਸਲਾ ਤੇ ਨਹੀਂ ਪਿਆ ਪਰ ਦੂਰੋਂ ਵੇਖਿਆਂ ਤਾਜ ਮਹੱਲ ਨਾਲੋਂ ਬਹੁਤਾ ਮਨਮੋਹਣਾ ਲਗਦਾ ਏ।.......

ਦੁਪਹਿਰਾ ਹੋ ਰਿਹਾ ਸੀ। ਟਰੱਕ ਅਜੇ ਤੱਕ ਨਹੀਂ ਸੀ ਆਇਆ, ਪੱਥਰ ਦਿਲ ਬਣੀਏ ਨੇ ਰੋਟੀ ਵਾਸਤੇ ਇਕ ਪੰਜਾਬੀ ਢਾਬੇ ਦਾ ਪਤਾ ਦੱਸਿਆ ਕਿ ਅਸਲੀ ਵੈਸ਼ਨੋ ਰੋਟੀ ਮਿਲਦੀ ਏ। ਜਦੋਂ ਹੱਥ ਧੋ ਕੇ ਮੇਜ਼ਾਂ ਤੇ ਬਹਿਣ ਲੱਗੇ ਤਾਂ ਮੈਂ ਇਕ ਮੁੰਡੂ ਨੂੰ ਪੁੱਛਿਆ। "ਬੇਟੇ ਅੰਡੇ ਮਿਲ ਜਾਣਗੇ।" ਵਿਚਾਰਾ ਭੋਲੇ ਭਾ ਕਹਿਣ ਲਗਾ, "ਹਾਂ ਹਾਂ ਬਾਬਾ ਜੀ ਜਿਤਨੇ ਕਹੋ ਤੜਕੇ ਮੇਂ ਡਾਲ ਦੇਂਗੇ।" ਉਥੋ ਚੁੱਪ ਕਰਕੇ ਖਿਸਦਿਆਂ ਹੋਰ ਵੈਸ਼ਨੋ ਹੋਟਲ ਭਾਲਦਿਆਂ ਦੁਰਾਡੇ ਇਕ 'ਮਾਮੇ ਦਾ ਹੋਟਲ' ਜਾ ਲਭਿਆ। ਓਹਦੇ ਚੁੱਲਿਆਂ ਤੇ ਪਤੀਲੇ ਵੀ ਦੋ ਸਨ। ਇਕ ਮੂੰਗੀ ਦੀ ਦਾਲ, ਇਕ ਟੀਂਡਿਆਂ ਦੀ ਸਬਜ਼ੀ। ਜਦੋਂ ਓਹਨੂੰ ਪੱਜ ਨਾਲ ਕੁਝ ਪੁੱਛਣਾ ਚਾਹਿਆ ਤਾਂ ਕਹਿਣ ਲੱਗਾ 'ਜੀ ਅਸੀਂ ਤਾਂ ਲਸਣ ਵੀ ਨਹੀਂ ਵਰਤਦੇ, ਪੰਜਾਬੀ ਬੋਲ ਸੁਣ ਕੇ ਤਨ ਲੂੰਹਵੀਂ ਗਰਮੀ ਵਿਚ ਵੀ ਠੰਢਾ ਬੁੱਲਾ ਵਜਿਆ ਤੇ ਅਸਾਂ ਲੋਹ ਦੇ ਫੁਲਕੇ, ਕੌਲਿਆਂ ਤੇ ਰਾੜ੍ਹ ਕੇ ਖੂਬ ਕੁੱਖਾਂ ਕੱਢੀਆਂ। ਬਾਣੀਏ ਕੋਲ ਆਉਂਦਿਆ ਨੂੰ ਗੱਡੀ ਵੀ ਆ ਗਈ, ਦੋ ਤਿੰਨ ਘੰਟਿਆਂ ਵਿਚ ੪੧੭ ਸਿਲਾਂ ਲੱਦ ਕੇ ਗੱਡੀ ਖੁੱਡੇ ਲਾਈਨ ਲਾ ਦਿੱਤੀ ਕਿ ਹੁਣ ਤਾਂ ਪੰਜ ਵੱਜ ਗਏ ਨੇ, ਦਸ ਵਜੇ ਤੋਂ ਪਹਿਲਾਂ ਪੁਲਿਸ ਵਾਲੇ ਟਰੱਕ ਨਹੀਂ ਨਿਕਲਣ ਦੇਂਦੇ।

ਗਰਮੀ ਅਜੇ ਵੀ ਕ਼ਹਿਰਾਂ ਦੀ ਸੀ। ਸਾਰਿਆਂ ਦੇ ਪੇਟ ਖਰਾਬ ਹੋ ਚੁੱਕੇ ਸਨ। ਪੰਜ ਘੰਟੇ ਕਿਵੇਂ ਤੇ ਕਿੱਥੇ ਗੁਜ਼ਾਰੇ ਜਾਣ। ਪਤਾ ਲੱਗਾ ਕੁਝ ਕਿ: ਮੀਟਰਾਂ ਤੇ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਗੁਰੂ ਕਾ ਬਾਗ ਏ, ਓਥੇ ਸਾਰਾ ਪ੍ਰਬੰਧ ਹੈਗਾ ਏ। ਜਾ ਕੇ ਵੇਖਿਆ ਭੀੜੇ ਸ਼ਹਿਰ 'ਚ ਖੁੱਲਾ ਸਥਾਨ, ਇਸ਼ਨਾਨ ਘਰ, ਲੈਟਰਨਾਂ, ਬਗੀਚਾ, ਪਾਰਕ ਇਕ ਮੰਜ਼ਲਾ ਵਧੀਆ ਫਰਸ਼ ਵਾਲਾ ਗੁਰ ਅਸਥਾਨ, ਪਰ ਰੌਣਕ ਦੇ ਨਾ ਤੇ ਚਿੜੀ ਜਨੌਰ ਵੀ ਨਾ। ਕਈ ਵਾਜਾਂ ਮਾਰੀਆਂ। ਕੇਸਕੀ ਸਜਾਈ ਇਕ ਮੁੰਡਾ ਆਇਆ, ਭੁਝੰਗੀ ਤਾਂ ਨਹੀ ਆਖਿਆ ਕਿਉਂਕਿ ਓਹਦਾ ਵਤੀਰਾ ਬੜਾ ਰੁੱਖਾ ਸੀ। ਮੰਗਿਆ ਠੰਡਾ ਪਾਣੀ ਪਿਲਾਇਓਸੁ ਟੈਂਕੀ ਦਾ ਗਰਮ ਪਾਣੀ। ਨਹਾ ਕੇ ਪਾਰਕ ਦੇ ਘਾਹ ਤੇ ਬਹਿ ਗਏ। ਸ਼ਾਮ ਵੇਰੇ ਦੋ ਕੁ ਸ਼ਹਿਰੀ ਢਿੱਡਲ ਸਿਖ ਸੈਰ ਕਰਨ ਆਏ। ਏਨੇ ਨੂੰ ਭਾਈ ਜੀ ਵੀ ਕਿਤੋਂ ਅੰਦਰੋਂ ਈ ਨਿਕਲ ਆਏ। ਸਾਡੇ ਚੋਂ ਇਕ ਨੇਂ ਪੁੱਛਿਆ ਕੋਈ ਲੰਗਰ ਪਾਣੀ ਦਾ ਪ੍ਰਬੰਧ ਹੈ ਵੇ ? ਓਹਨਾਂ ਚੋਂ ਇਕ ਨੇ ਕਿਹਾ ਨਹੀਂ। ਇਕ ਸੁਆਲ ਹੋਇਆ ਕਿਵੇਂ ਹੋ ਸਕਦੈ ? ਜਵਾਬ ਸੀ ਪਤਾ ਨਹੀਂ। ਸਾਡਾ ਸਾਥੀ ਵੀ ਸਾਬਕਾ ਫੌਜੀ ਸੀ ਓਹ ਕਹਿਣ ਲਗਾ ਤੁਹਾਡੇ ਘਰਾਂ 'ਚ ਤਾਂ ਰੋਟੀਆਂ ਪਕਦੀਆਂ ਹੋਣਗੀਆਂ? ਓਹਨਾਂ ਕਿਹਾ ਸਾਡੇ ਘਰ ਏਥੋਂ ਬੜੇ ਈ ਦੂਰ ਨੇ। ਚੌਥਾ ਸਵਾਲ ਸਾਡੇ ਹਸਦਿਆਂ ਤੇ ਰੋਕਦਿਆਂ ਵੀ ਫੌਜੀ ਨੇ ਦਾਗ ਹੀ ਦਿਤਾ, 'ਭਾਈ ਜੀ ਰੋਟੀ ਕਿਥੋਂ ਖਾਂਦੇ ਨੇ ? ਕਦੀ ਕਿਸੇ ਘਰੋਂ ਕਦੀ ਕਿਸੇ ਘਰੋਂ ਅਸੀਂ ਉਠ ਕੇ ਫੜ ਨਾ ਲੈਂਦੇ ਤਾਂ ਫੌਜੀ ਨੇ ਸਾਰਿਆਂ ਨੂੰ......ਅਸੀਂ ਗੁਰੂ ਕੇ ਬਾਗ ਚੋਂ ਫੌਜੀ ਨੂੰ ਸਕੁਸ਼ਲ ਬਾਹਰ ਲੈ ਆਏ। ਇਹ ਗੁਰੂ ਕਾ ਤਾਲ ਨਹੀਂ, ਗੁਰੂ ਕਾ ਬਾਗ ਹੈ ਪਰ ਉਜੜਿਆ ਹੋਇਆ। ਹਸਦੇ ਡਿਗਦੇ ਰਾਤ ਨੌ ਵਜੇ ਨੂੰ ਫਿਰ ਮਾਮੇ ਦੇ ਹੋਟਲ ਤੇ ਜਾ ਦਾਲ ਨੂੰ ਤੜਕਾ ਲਵਾਇਆ।

੧੦ ਵਜੇ ਸਿਲਾਂ ਤੇ ਤਰਪਾਲ ਸੁੱਟ ਕੇ ਸਫਰ ਸ਼ੁਰੂ ਕੀਤਾ। ਰਸਤੇ ਵਿਚ ਥਾਂ ਥਾਂ ਤੇ ਬੈਰੀਅਰ ਲੱਗੇ ਹੋਏ ਨੇ, ਜਿਹੜੇ ਬੱਸਾਂ ਟਰੱਕਾਂ ਨੂੰ ਰੋਕ ਕੇ ਰਾਤ ਕੱਠਿਆਂ ਕਰਕੇ ਕਾਨਵਾਈ ਦੀ ਸ਼ਕਲ 'ਚ ਹੀ ਤੁਰਨ ਦੇਂਦੇ ਨੇ। ਰਾਤ ੧੦ ਵਜੇ ਤੁਰੇ ਸਵੇਰੇ ੯ ਵਦੇ ੨੦੦ ਕਿਲੋਮੀਟਰ ਸਫਰ ੧੧ ਘੰਟਿਆਂ 'ਚ ਤੈ ਕਰਕੇ ਡੇਰੇ ਕੌੜੇ ਜੈਕਰਨ ਆ ਪੁੱਜੇ, ਤੇ ਹੁਣ ਏਥੇ ਲੋਆਂ 'ਚ ਬੈਠਾ ਤੁਹਾਨੂੰ ਦਸ ਰਿਹਾਂ ਕਿ ਇਹੁ ਹਮਾਰਾ ਜੀਵਣਾ ਏ।

●

# ਸਾਹਿਤਕਾਰ—ਕਾਰ ਸਹਿਤ

*—ਜਗਦੀਸ਼ ਸਿੰਘ*

ਗੱਲ ਕੋਈ ਚਾਰ ਮਹੀਨੇ ਪਹਿਲਾਂ ਤੋਂ ਤੁਰਦੀ ਹੈ। ਮੇਰੇ ਕੰਨੀ ਸੋਅ ਪਈ ਕਿ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਸਾਹਿਬ ਪ੍ਰਸਿੱਧ ਕਵੀ ਸ. ਤਾਰਾ ਸਿੰਘ ਕਾਮਲ ਨੂੰ ਕਾਰ ਦੇ ਰਹੇ ਹਨ। ਮੈਂ ਦਿੱਲੀ ਗਿਆ ਤਾਂ ਕਿਤੋਂ ਕੁਝ ਪਤਾ ਨਾ ਲੱਗਾ। ਸਮਝਿਆ ਕਿ ਜੇ ਕਿਸੇ ਨੇ ਇਹ ਗੱਲ ਉਡਾਈ ਹੈ ਤਾਂ ਵਧੀਆ ਹੀ ਉਡਾਈ ਹੈ। ਫੇਰ ਹੰਸਪਾਲ ਜੀ ਨਾਲ ਗੱਲਬਾਤ ਕਰਦਿਆਂ ਇਸ 'ਅਫਵਾਹ' ਦਾ ਜ਼ਿਕਰ ਕੀਤਾ ਤਾਂ ਉਹਨਾਂ ਜ਼ਰਾ ਕੁ ਭੇਦ ਭਰੇ ਅੰਦਾਜ਼ ਵਿਚ ਕਿਹਾ, "ਅੱਛਾ ਤਾਂ ਤੁਹਾਨੂੰ ਇਸ ਗੱਲ ਦਾ ਪਤਾ ਲੱਗ ਗਿਆ ਹੈ।" ਹੰਸਪਾਲ ਜੀ ਦੇ 'ਅੰਦਾਜ਼ੇ ਬਿਆਂ' ਤੋਂ ਅਫਵਾਹ ਖਬਰ ਬਣ ਚੁੱਕੀ ਸੀ। ਹੰਸਪਾਲ ਜੀ ਵਿਚਲੇ ਨੀਤੀਵੇਤਾ ਨੇ ਇਹ ਪਤਾ ਨਾ ਲੱਗਣ ਦਿੱਤਾ ਕਿ ਕਾਰ ਹੰਸਪਾਲ ਜੀ ਖੁਦ ਦੇ ਰਹੇ ਨੇ, ਨਾਮਧਾਰੀ ਦਰਬਾਰ ਦੇ ਰਿਹਾ ਹੈ, ਤੀਜੀ ਵਿਸ਼ਵ ਪੰਜਾਬੀ ਕਾਨਫਰੰਸ ਦੇ ਰਹੀ ਹੈ ਜਾਂ ਕੋਈ ਹੋਰ। ਉਧਰੋਂ ਹੰਸਪਾਲ ਜੀ ਇਹ ਸਮਝਦੇ ਹੋਣਗੇ ਕਿ ਇਹਨਾਂ ਜੇ ਖਬਰ ਸੁਣ ਰਖੀ ਹੈ ਤਾਂ ਬਾਕੀ ਗੱਲ ਦਾ ਵੀ ਪਤਾ ਹੋਵੇਗਾ। ਕਰਨਾ ਰੱਬ ਦਾ ਉਸੇ ਵੇਲੇ ਉਹਨਾਂ ਨੂੰ ਇਕ ਫੋਨ ਆਇਆ। ਇਹ ਤਾਰਾ ਸਿੰਘ ਜੀ ਬੋਲ ਰਹੇ ਸਨ। ਹੰਸਪਾਲ ਜੀ ਨੇ ਗੱਲ ਕਰਦਿਆਂ ਮੇਰਾ ਜ਼ਿਕਰ ਵੀ ਕਰ ਦਿੱਤਾ ਤਾਂ ਕਾਮਲ ਸਾਹਿਬ ਨਾਲ ਸਿੱਧੀ ਗੱਲ ਹੋ ਗਈ। ਉਹ ਕਹਿਣ ਲੱਗੇ "ਅਗਲੇ ਹਫਤੇ ਮੈਨੂੰ ਕਾਰ ਭੇਟ ਹੋਣੀ ਹੈ। ਤੁਹਾਡੇ ਕੋਲੋਂ ਕਾਹਦਾ ਲੁਕਾ। ਆਪ ਹੀ ਪੈਸੇ ਕਠੇ ਕਰ ਕੁਰ ਕੇ ਪ੍ਰਬੰਧ ਕਰ ਲਿਆ ਹੈ ਤੁਸਾਂ ਦਰਸ਼ਨ ਜ਼ਰੂਰ ਦੇਣੇ ਸਬਬ ਨਾਲ ਆਏ ਹੋਏ ਹੋ।"

ਮੈਂ ਇਹ ਸਮਾਗਮ ਭੋਗ ਨਾ ਸਕਿਆ। ਆਰਸੀ ਵਿਚ ਇਹਦੀ ਰਿਪੋਰਟ ਪੜ੍ਹੀ, ਗੁਰਬਚਨ ਦੀ ਲਿਖੀ ਹੋਈ। ਮੈਂ ਪੜ੍ਹ ਕੇ ਸੋਚਿਆ ਕਿ ਇਸ ਤੋਂ ਵਧੀਆ ਗੱਲ ਮੈਥੋਂ ਨਹੀਂ ਬਣ ਸਕਣੀ। ਇਹ ਸਾਰੀ ਰਿਪੋਰਟ ਆਰਸੀ ਵਿਚੋਂ ਲੈ ਕੇ ਹੂਬਹੂ ਵਰਿਆਮ ਵਿਚ ਛਾਪ ਦੇਨਾ ਹਾਂ। ਰਿਪੋਰਟ ਵਿਚ ਦਰਜ ਸੀ ਕਿ ਕਿਵੇਂ ਤਾਰਾ ਸਿੰਘ ਨੂੰ ਕਾਰ ਦੇਣ ਦੀ ਗੱਲ ਗਿਆਨੀ ਜ਼ੈਲ ਸਿੰਘ ਵਲੋਂ ਸ਼ੁਰੂ ਕੀਤੀ ਗਈ, ਕਿਵੇਂ ਮਾਇਆ ਇਕੱਤ੍ਰ ਹੋਈ ਤੇ ਬਾਕੀ ਥੁੜਦਾ ੪੦ ਕੁ ਹਜ਼ਾਰ ਹੰਸਪਾਲ ਜੀ ਨੇ ਕੋਲੋਂ ਪਾਇਆ। ਸਮਾਗਮ ਵੀ ਹੰਸਪਾਲ ਜੀ ਦੀ ਸਰਕਾਰੀ ਕੋਠੀ ਵਿਚ ਹੋਇਆ। ਬੀਮਾਰੀ ਕਾਰਨ ਗਿਆਨੀ ਜੀ ਤਾਂ ਨਾ ਆਏ ਪਰ ਰਾਜ ਸਭਾ ਉਪ-ਚੇਅਰ ਪਰਸਨ ਸ੍ਰੀਮਤੀ ਨਜਮਾ ਹੈਪਤੁਲਾ ਨੇ ਪ੍ਰਧਾਨਗੀ ਕੀਤੀ। ਸਟੇਜ ਸਕੱਤਰੀ ਕੌਮੀ ਏਕਤਾ ਵਾਲੇ ਸ. ਰਾਜਿੰਦਰ ਸਿੰਘ ਭਾਟੀਆ ਨੇ ਕੀਤੀ....। ਸਮਾਗਮ ਕਾਫੀ ਸੁਖਾਵੇਂ ਮਾਹੌਲ ਵਿਚ ਹੋਇਆ। ਦਿਲ ਖੋਹਲ ਕੇ ਹੱਸਣ ਦਾ ਸਮਾਂ ਮਿਲਿਆ। ਹਾਜ਼ਰ ਜੁਆਬੀ ਵਿਚ ਤਾਰਾ ਸਿੰਘ ਜੀ ਵੀ ਬੇਮਿਸਾਲ ਹਨ। ਗੱਲ ਕੁਝ ਇਵੇਂ ਦੀ ਹੁੰਦੀ ਗਈ ਕਿ ਕਾਮਲ ਸਾਹਿਬ ਨੇ ਪੈਦਲ ਮੰਗ ਮੰਗ ਕੇ ਸਾਈਕਲ ਖਰੀਦਿਆ, ਸਾਈਕਲ ਤੇ ਚੜ੍ਹ ਕੇ ਸਕੂਟਰ ਲਈ ਮਾਇਆ ਇਕੱਤਰ ਕੀਤੀ। ਸਕੂਟਰ ਤੇ ਚੜ੍ਹ ਕੇ ਕਾਰ ਦੀ ਉਗਰਾਹੀ ਕੀਤੀ ਤਾਂ ਕੀ ਕਾਰ ਤੇ ਚੜ੍ਹ ਕੇ ਪੈਟਰੋਲ ਲਈ ਪੈਸੇ ਇਕੱਠੇ ਕਰਨੇ ਕੋਈ ਮੁਸ਼ਕਲ ਗੱਲ ਹੋਵੇਗੀ।

ਤਾਰਾ ਸਿੰਘ ਕਾਮਲ ਮੇਰੇ ਦੋਸਤ ਹਨ, ਮਿਹਰਵਾਨ ਵੀ ਹਨ, ਚੰਗੇ ਕਵੀ ਹਨ, ਸਾਹਿਤ ਅਕਾਡਮੀ ਪੁਰਸਕਾਰ ਜੇਤੂ ਵੀ, ਅਸੀਂ ਇੱਕਠਿਆਂ ਥਾਈਲੈਂਡ ਦੀ ਯਾਤਰਾ ਵੀ ਕੀਤੀ ਸੀ, ਇਹਨਾਂ ਮੇਰਾ ਉਥੇ ਬਹੁਤ ਗੂੜ੍ਹਾ ਵੀ ਬੰਨਿਆ ਸੀ। ਇਹਨਾਂ ਨੂੰ ਕਾਰ ਮਿਲਣ ਦੀ ਮੈਨੂੰ ਜ਼ਾਤੀ ਖੁਸ਼ੀ ਵੀ ਹੋਈ ਏਸ ਵਾਸਤੇ ਉਹਨਾਂ ਬਾਰੇ ਲਿਖਣਾ ਮੇਰਾ ਫਰਜ਼ ਸੀ। ਆਰਸੀ ਵਾਲੀ ਰਿਪੋਰਟ ਵਧੀਆ ਸੀ। ਉਹ ਛਾਪਣੀ ਸੀ ਪਰ ਉਹ ਵਧੀਆ ਹੋਣ ਕਰਕੇ ਹੀ ਨਾ ਛਪ ਸਕੀ। ਕਿਉਂਕਿ ਉਹ ਪਰਚਾ ਮੇਜ਼ ਤੋਂ ਅਜਿਹਾ ਗਾਇਬ ਹੋਇਆ ਕਿ ਅੱਜ ਤੱਕ ਦੁਰਲਭ ਹੈ।

ਇਸ ਵਾਰ ਪਿਛਲੇ ਅੰਕ ਦਾ ਕੰਮ ਮੁਕਾ ਕੇ ਮਸਾਂ ਦਿੱਲੀ ਜਾ ਸਕਿਆ। ਪਹਿਲੀ ਜਿਹੜੀ ਕਨਸੋਅ ਸੁਣੀ, ਉਹ ਸੀ ਕਿ ਅਮਰ ਭਾਰਤੀ ਜੀ ਨੂੰ ਸਤਿਗੁਰੂ ਜੀ ਨ ਇਕ ਮਾਰੂਤੀ ਕਾਰ ਦਿੱਤੀ ਹੈ। ਮੈਂ ਕਿਹਾ ਤੁਹਾਨੂੰ ਭੁਲੇਖਾ ਲੱਗਾ ਹੈ ਉਹ ਤਾਰਾ ਸਿੰਘ ਕਾਮਲ ਨੂੰ ਕਾਰ ਮਿਲੀ ਸੀ। ਦੱਸਣ ਵਾਲਾ ਮੰਨ ਗਿਆ। ਪਰ ਹੌਲੀ-ਹੌਲੀ ਇਹ ਗੱਲ ਪੱਕੀ ਹੋ ਗਈ ਕਿ ਭਾਰਤੀ ਜੀ ਨੂੰ ਸੱਚੀ-ਮੁੱਚੀਂ ਕਾਰ ਦੇ ਦਿੱਤੀ ਗਈ ਹੈ ਅਤੇ ਉਹਨਾਂ ਸਵੀਕਾਰ ਵੀ ਕਰ ਲਈ ਹੈ।

ਕਿਉਂਕਿ ਭਾਰਤੀ ਜੀ ਬੇ-ਕਾਰ ਤੋਂ ਬਾ-ਕਾਰ ਹੋ ਗਏ ਸਨ। ਇਸ ਵਾਸਤੇ ਉਹਨਾਂ ਦਾ ਹੁਣ ਸਦਾ ਹੀ ਜਨਕਪੁਰੀ ਦੇ ਫਲੈਟ 'ਚੋਂ ਲਭ ਜਾਣਾ ਨਿਸ਼ਚਿਤ ਨਹੀਂ ਸੀ। ਇਸ ਵਾਸਤੇ ਵਧਾਈ ਦੇਣ ਲਈ ਉਹਨਾਂ ਨੂੰ ਸਵੇਰੇ-ਸਵੇਰੇ ਹੀ ਫੜਨਾ

ਸੀ। ਸ. ਦਇਆ ਸਿੰਘ ਜੀ ਨਾਮਧਾਰੀ ਮਾਰਬਲ ਵਾਲੇ ਸਵੇਰੇ ਸਾਢੇ ਪੰਜ ਵਜੇ ਹੀ ਕਾਰ ਲੈ ਕੇ ਮੈਨੂੰ 'ਚੱਕਣ' ਆ ਗਏ। ਰਾਹ ਵਿਚ ਠੇਕੇਦਾਰ ਗੁਰਬਚਨ ਸਿੰਘ ਜੀ ਨਾਲ ਰਾਜੌਰੀ ਗਾਰਡਨ ਪਾਰਕ ਵਿਚ ਸੈਰ ਕੀਤੀ ਤੇ ਫੇਰ ਅਸੀਂ ਜਨਕਪੁਰੀ ਗਏ। ਭਾਰਤੀ ਜੀ ਦੇ ਘਰ ਦਾ ਮੋੜ ਮੁੜਦਿਆਂ ਹੀ ਚਿੱਟੀ ਮਾਰੂਤੀ ਕਾਰ ਦੀ ਲਿਸ਼ਕ ਪਈ ਤਾਂ ਭਰੋਸਾ ਹੋ ਗਿਆ ਕਿ ਕਾਰ-ਮਾਲਕ ਘਰ ਵਿਚ ਹੀ ਹੈ। ਕਾਰ 'ਚੋਂ ਅਜੇ ਨਵੇਂ ਪਲਾਸਟਕ ਦੀ ਮੁਸ਼ਕ ਆ ਰਹੀ ਸੀ। ਭਾਰਤੀ ਜੀ ਨਾਲ ਹੋਏ ਵਾਰਤਾਲਾਪ ਅਤੇ ਹੋਰ ਸਰੋਤਾਂ ਤੋਂ ਇਕੱਠੀਆਂ ਕੀਤੀਆਂ ਸੂਚਨਾਵਾਂ ਦੇ ਆਧਾਰ ਤੇ ਖ਼ਬਰ ਇਵੇਂ ਬਣਦੀ ਹੈ—

ਸਤਿਗੁਰੂ ਜਗਜੀਤ ਸਿੰਘ ਜੀ ਆਸਟਰੇਲੀਆ ਜਾਣ ਤੋਂ ਪਹਿਲਾਂ ਕੁਝ ਦਿਨ ਦਿੱਲੀ ਵਿਚ ਸਨ। ਮੰਗਲਵਾਰ ੨ ਜੁਲਾਈ ੧੯੯੧ ਦਿਨ ਦੇ ਗਿਆਰਾਂ ਕੁ ਵਜੇ ਸ. ਹਰਵਿੰਦਰ ਸਿੰਘ ਹੰਸਪਾਲ ਐਮ. ਪੀ. ਦੇ ਨਿਵਾਸ ਅਸਥਾਨ ਰਾਜੌਰੀ ਗਾਰਡਨ ਵਿਖੇ ਸੰਖੇਪ ਜਿਹੀ ਕਾਰ ਬਖਸ਼ਿਸ਼ ਰਸਮ ਹੋਈ। ਕਾਰ ਦੇ ਡਰਾਈਵਰ ਦੀ ਢੂੰਡ-ਭਾਲ ਵਿਚ ਸਮਾਂ ਲੱਗ ਗਿਆ ਇਸ ਵਾਸਤੇ ਹੰਸਪਾਲ ਜੀ ਤਾਂ ਜ਼ਰੂਰੀ ਮੀਟਿੰਗ ਤੇ ਚਲੇ ਗਏ ਪਰ ਕਾਰ ਦੀਆਂ ਚਾਬੀਆਂ ਸਤਿਗੁਰਾਂ ਕੋਲ ਰੱਖ ਲਈਆਂ। ਸਤਿਗੁਰੂ ਜੀ ਬਚਨ ਕੀਤਾ ਕਿ 'ਭਾਰਤੀ ਹੋਰੀਂ ਡਰਾਈਵਰ ਸਮੇਤ ਕਾਰ ਚਾਹੁੰਦੇ ਨੇ ਇਸ ਲਈ ਡਰਾਈਵਰ ਦੇ ਬੰਦੋਬਸਤ ਵਿਚ ਹਾਂ।'

ਆਖਰ ਸ. ਦਇਆ ਸਿੰਘ ਜੀ ਦੇ ਡਰਾਈਵਰ ਨੂੰ ਸੱਦ ਕੇ ਸਤਿਗੁਰਾਂ ਕੁਝ ਹੁਕਮ ਕੀਤਾ ਤੇ ਭਾਰਤੀ ਜੀ ਨੂੰ ਮੁਖਾਤਬ ਹੋ ਕੇ ਬਚਨ ਕੀਤਾ, "ਇਹ ਕਾਕਾ ਜਰਨੈਲ ਸਿੰਘ ਤੁਹਾਡੀ ਕਾਰ ਵੀ ਚਲਾਏਗਾ ਤੇ ਲੰਗਰ ਵੀ ਬਣਾਇਆ ਕਰੇਗਾ।"

ਭਾਰਤੀ ਜੀ ਨੇ ਸਾਨੂੰ ਬਾਕੀ ਗੱਲ ਇਵੇਂ ਦੱਸੀ :

"ਸਤਿਗੁਰੂ ਜੀ ਵੇਹੜੇ ਵਿਚ ਖੜ੍ਹੀ ਕਾਰ ਕੋਲ ਗਏ। ਬੋਲੇ 'ਹੰਸਪਾਲ ਜੀ ਤਾਂ ਹੈਣ ਨਹੀਂ, ਮੈਨੂੰ ਪਤਾ ਨਹੀ ਕੀ ਕਰਨਾ ਏ।' ਮੈਂ ਅਰਜ਼ ਕੀਤੀ, 'ਜੋ ਕਰ ਦਿਓਗੇ ਓਹੀ ਵਿਧਾਨ ਹੋਵੇਗਾ।'

ਹੱਸ ਕੇ ਸਾਰਿਆਂ ਵੱਲ ਮੁਖਾਤਿਬ ਹੁੰਦਿਆਂ ਕਿਹੋ ਨੇ, 'ਭਾਰਤੀ ਹੁਰਾਂ ਦੀ ਗੱਲ ਧਿਆਨ ਵਿਚ ਰਖਿਓ।'

ਫਿਰ ਕਾਰ ਦੇ ਖੱਬੇ ਪਾਸੇ ਵਾਲੇ ਦਰਵਾਜ਼ੇ ਨੂੰ ਚਾਬੀ ਲਗਾ ਕੇ ਉਸਨੂੰ ਖੋਲ੍ਹਿਆ...। ਮੁੜ ਸੱਜੇ ਪਾਸੇ ਦੇ ਦਰਵਾਜ਼ੇ ਵੱਲ ਗਏ ਤੇ ਚਾਬੀ ਲਗਾਈ। ਮੈਂ ਨਾਲ ਨਾਲ ਹੀ ਸਾਂ। ਚਾਬੀ ਲਗਾਉਂਦਿਆਂ ਮੈਂ ਅਰਜ਼ ਕੀਤੀ, "ਜੀ ਇਸ ਨੂੰ ਚਲਦੀ ਕਰ ਦਿਓ ਸਾਰਥੀ ਬਣ ਕੇ। ਆਪ ਡਰਾਈਵਰ ਵਾਲੀ ਸੀਟ ਉਪਰ ਬਹਿ ਗਏ। ਕਾਰ ਸਟਾਰਟ ਕਰ ਕੇ ਇਕ ਕਦਮ ਅਗਾਂਹ ਵਧਾਈ ਤੇ ਬੰਦ ਕਰਕੇ ਬਾਹਰ ਨਿਕਲ ਆਏ। ਜਰਨੈਲ ਸਿੰਘ ਨੂੰ ਕੋਲ ਸੱਦ ਕੇ ਮੇਰੇ ਨਾਲ ਖਲਿਆਰਿਆ ਤੇ ਆਪ ਸਨਮੁਖ ਮੁਦਰਾ ਵਿਚ ਚਾਬੀ ਹੱਥ ਵਿਚ ਲੈ ਕੇ ਮੇਰੇ ਵੱਲ ਕੀਤੀ। ਕਵੀ ਜੀ ਸਮੇਤ ੧੫-੨੦ ਸਿਖ ਸੇਵਕ ਉਸ ਵੇਲੇ ਉਥੇ ਹਾਜ਼ਰ ਸਨ। ਚਾਬੀ ਦੇ ਕੇ ਆਪ ਨੇ ਮੈਨੂੰ ਹੱਸ ਕੇ ਕਿਹਾ, 'ਵਧਾਈ ਮੈਨੂੰ' ਮੈਂ ਵੀ ਹੱਸ ਕੇ ਕਿਹਾ 'ਆਪ ਨੂੰ ਹੀ,' ਫਿਰ ਹਸ ਕੇ ਕਿਹਾ—'ਲਾਂਗਰੀ ਤਾਂ ਤੁਹਾਨੂੰ ਮਿਲ ਗਿਆ ਏ ਪਰ ਅੱਜ ਦਾ ਦਿਨ ਪਰਸ਼ਾਦਾ ਇਥੋਂ ਹੀ ਛੱਕ ਕੇ ਜਾਣਾ।'

ਅਗਲੇ ਦਿਨ ਇਕ ਹੋਰ ਲੜਕੇ ਬਲੀ ਸਿੰਘ ਨੂੰ ਮਿਲਾਉਂਦਿਆਂ ਹੋਇਆ ਫੁਰਮਾਇਆ ਸੀ, ਇਹ ਕਾਕਾ ਤੁਹਾਡਾ ਲੰਗਰ ਵੀ ਬਣਾਏਗਾ, ਕਾਰ ਚਲਾਉਣੀ ਵੀ ਸਿਖੇਗਾ ਜਰਨੈਲ ਕੋਲੋਂ ਤੇ ਸੇਵਾ ਵੀ ਕਰੇਗਾ। ਦੋਹਾਂ ਨੂੰ ਹੀ ਲੈ ਜਾਓ..."

ਭਾਰਤੀ ਜੀ ਨੂੰ ਕਾਰ ਚਾਲਕ ਡਰਾਈਵਰ ਅਤੇ ਪੈਟਰੋਲ ਵੀ ਗੁਰੂ ਘਰੋਂ ਹੀ ਮਿਲਿਆ ਹੈ ਉਹ ਬੜੇ ਚਿਰ ਤੋਂ ਆਪਣਾ ਲੰਗਰ ਆਪ ਹੀ ਪਕਾਉਂਦੇ ਰਹੇ ਹਨ ਹੁਣ ਉਹਨਾਂ ਨੂੰ ਇਕ ਨੌਜਵਾਨ ਲਾਂਗਰੀ ਵੀ ਮਿਲ ਗਿਆ ਹੈ। ਇਕ ਉਹਨਾਂ ਦਾ ਪਹਿਲਾ ਨੌਕਰ ਵੀ ਹੈ। ਇਸ ਤਰ੍ਹਾਂ ਇਸ ਦਰਵੇਸ਼ ਸਾਹਿਤਕਾਰ ਦੀ ਕੁੱਟੀਆ ਹੁਣ ਵਸਦਾ ਰਸਦਾ ਘਰ ਬਣ ਗਿਆ ਹੈ।

ਭਾਰਤੀ ਜੀ ਨੂੰ ਕਾਰ ਮਿਲਣ ਦੀ ਹਾਰਦਿਕ ਪ੍ਰਸੰਨਤਾ ਹੋਈ ਤੇ ਐਉਂ ਲੱਗਾ ਜਿਵੇਂ ਇਹ ਕਾਰ ਮੈਨੂੰ ਮਿਲੀ ਹੈ। ਮੈਂ ਵਧਾਈ ਦੇ ਸ਼ਬਦ ਵੀ ਇਹੀ ਵਰਤੇ ਕਿ ਅਸੀਂ ਬੇਕਾਰ ਤੋਂ ਬਾਕਾਰ ਹੋ ਗਏ ਹਾਂ। ਭਾਰਤੀ ਜੀ ਨੇ ਇਸ ਦਾ ਜਵਾਬੀ ਹੁੰਗਾਰਾ ਹੀ ਨਹੀਂ ਭਰਿਆ ਸਗੋਂ ਅਗੋਂ ਮੇਰੀ ਦਿੱਲੀ ਯਾਤਰਾ ਇਸੇ ਕਾਰ ਵਿਚ ਹੀ ਕਰਵਾਈ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿਹਮਾ ਅਪਰੰਪਾਰ ਹੈ। ਉਹਨਾਂ ਕਈਆਂ ਤੇ ਬਖਸ਼ਸ਼ਾਂ ਕੀਤੀਆਂ ਹਨ। ਕਈਆਂ ਨੂੰ ਧਨ ਧਾਮ ਜ਼ਮੀਨਾਂ, ਮਕਾਨ, ਕਾਰਾਂ, ਘੋੜੀਆਂ, ਗਾਵਾਂ, ਟਰੈਕਟਰਾਂ ਅਤੇ ਹੋਰ ਬਖਸ਼ਸ਼ਾਂ ਨਾਲ ਨਿਵਾਜਿਆ ਹੋਇਆ ਹੈ। ਅਨੇਕਾਂ ਦੇ ਡਾਕਟਰੀ ਇਲਾਜਾਂ ਤੇ ਲੱਖਾਂ ਖਰਚ ਕੀਤੇ ਹਨ। ਇਸ ਵਾਸਤੇ ਕਿਸੇ ਨੂੰ ਇਕ ਕਾਰ ਦੇ ਦੇਣੀ ਉਹਨਾਂ ਵਾਸਤੇ ਕੋਈ ਵੱਡੀ ਗੱਲ ਨਹੀਂ।

ਭਾਰਤੀ ਜੀ ਵੀ ਫੱਕਰ ਤਬੀਅਤ ਅਤੇ ਆਜ਼ਾਦ ਤਬਾਅ ਲੇਖਕ ਹਨ। ਥੋੜ੍ਹੀ ਕੀਤਿਆਂ ਉਹ ਕਿਸੇ ਪਦਾਰਥਕ ਲਾਲਚ ਵਿਚ ਨਹੀਂ ਆਉਂਦੇ। ਮੇਰੇ ਗਿਆਨ ਵਿਚ ਐਸੀਆਂ ਗੱਲਾਂ ਹਨ ਜਦੋਂ ਉਹਨਾਂ ਤਗੜੀ ਮਾਇਆ ਦੀ ਪੇਸ਼ਕਸ਼ ਨੂੰ ਠੁਕਰਾਇਆ ਹੈ।

ਉਹਨਾਂ ਦੇ ਮਨ ਦੀ ਸ਼ਾਂਤੀ ਅਤੇ ਲੇਖਣੀ ਦੀ ਆਜ਼ਾਦੀ ਵਿਚ ਕੋਈ ਚੀਜ਼ ਉਲਝਣ ਬਣੀ ਤਾਂ ਉਹਨਾਂ ਕਬੂਲ ਨਹੀਂ ਕੀਤੀ। ਜੋ ਚੀਜ਼ ਦੀ ਲੋੜ ਨਹੀਂ ਤਾਂ ਉਹ ਵੀ ਨਹੀਂ ਸਵੀਕਾਰੀ।

ਜਦੋਂ ਹੰਸਪਾਲ ਜੀ ਵਲੋਂ ਉਹਨਾਂ ਨਾਲ ਗੱਲ ਬਾਤ ਹੋਈ ਤਾਂ ਉਹਨਾਂ ਮਾਇਆ ਦੀ ਲੋੜ ਵੀ ਨਾ ਕਹੀ। ਕਾਰ ਬਾਰੇ ਕਿਹਾ ਕਿ "ਮੈਂ ਕੀ ਕਰਨੀ ਹੈ ਮੈਂ ਤਾਂ ਚਲਾਉਣੀ ਨਹੀਂ।"

ਪਰ ਉਧਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਨ। ਜਦੋਂ ਉਹ ਕਿਸੇ ਨੂੰ ਦੇਣ ਤੇ ਆਉਣ ਤਾਂ ਕੋਈ ਹੱਦ ਬੰਨਾ, ਹੀਲਾ ਨਹੀਂ ਰਹਿਣ ਦਿੰਦੇ। ਭਾਰਤੀ ਜੀ ਦਾ ਕੋਈ ਉਜਰ ਨਾ ਰਹਿਣ ਦਿੱਤਾ।

ਮਹਾਨ ਲੇਖਕ ਦੇ ਸੁਖ ਆਰਾਮ ਦਾ ਪੂਰਾ ਪ੍ਰਬੰਧ ਉਹਨਾਂ ਕਰ ਦਿੱਤਾ ਹੈ। ਇਕ ਵਾਰ ਮੈਂ ਸ੍ਰੀ ਚਰਨਾਂ ਵਿਚ ਬੇਨਤੀ ਕੀਤੀ ਕਿ ਭਾਰਤੀ ਜੀ ਕੋਲ ਕੋਈ ਸੇਵਕ ਹੋਣਾ ਚਾਹੀਦੈ, ਲੰਗਰ ਪਕਾਉਣ ਆਦਿ ਕਾਰਜਾਂ ਲਈ। ਕਹਿਣ ਲੱਗੇ ਤੂੰ ਬੰਦਾ ਵੇਖ ਸਾਰਾ ਖਰਚ ਮੈਂ ਦੇਵਾਂਗਾ। ਬੰਦਾ ਐਸਾ ਹੋਵੇ ਜੋ ਉਹਨਾਂ ਦੇ ਸਾਹਿਤਕ ਗੁਣਾਂ ਨਾਲ ਸਾਂਝ ਤੇ ਸੁਆਦ ਰੱਖਦਾ ਹੋਵੇ। ਮੈਨੂੰ ਤਾਂ ਅਜੇ ਉਹ ਬੰਦਾ ਲੱਭਾ ਨਾ ਪਰ ਸਤਿਗੁਰੂ ਜੀ ਨੇ ਉਸ ਤੋਂ ਕਿਤੇ ਵੱਧ ਗੱਲ ਕਰ ਦਿੱਤੀ ਹੈ। ਇਹ ਖਾਲਸ ਗੁਰੂ ਅਤੇ ਸਿਖ ਦਾ ਮਨ ਅੰਤਰ ਦੀ ਪ੍ਰੀਤ ਦੀਆਂ ਤੰਦਾਂ ਦੀ ਗੱਲ ਹੈ। ਦੇਣ ਵਾਲੇ ਕੋਲ ਅਥਾਹ ਸ਼ਕਤੀ ਹੈ ਲੈਣ ਵਾਲੇ ਨੂੰ ਲੋੜ ਨਹੀਂ ਪਰ ਲੈਣ ਤੇ ਦੇਣ ਦਾ ਇਕ ਅੰਦਾਜ਼ ਹੈ। ਇਹ ਸਾਰਾ ਕੁਝ ਪ੍ਰੀਤ ਦਾ ਹੀ ਪ੍ਰਤੀਬਿੰਬ ਹੈ।

ਭਾਰਤੀ ਜੀ ਨੇ ਨਾ ਤਾਂ ਸਾਹਿਤ ਅਕੈਡਮੀ ਤੋਂ ਅਨੁਵਾਦ ਦਾ ਐਵਾਰਡ ਲੈਣ ਵਾਸਤੇ ਅਤੇ ਨਾ ਹੀ ਕਾਰ ਲੈਣ ਵਾਸਤੇ ਕੋਈ ਤਰੱਦਦ ਕੀਤਾ ਹੈ ਸਭ ਚੀਜ਼ਾਂ ਘਰੋਂ ਬੁਲਾ ਕੇ ਦਿੱਤੀਆਂ ਗਈਆਂ ਹਨ।

ਭਾਰਤੀ ਜੀ ਨੂੰ ਦਿੱਤੀ ਕਾਰ ਕੇਵਲ ਇਹ ਗੱਲ ਹੀ ਦਸਦੀ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਿਰਦੇ ਵਿਚ ਉਹਨਾਂ ਲਈ ਕਿੰਨੀ ਥਾਂ ਹੈ। ਪਹਿਲਾਂ ਸਾਡੇ ਬਜ਼ੁਰਗ ਮਿੱਤਰ ਸ੍ਰੀ ਪ੍ਰੀਤਮ ਸਿੰਘ ਕਵੀ ਜੀ ਨੂੰ ਸ਼ਾਨਦਾਰ ਮਕਾਨ ਉਸਾਰ ਕੇ ਦਿੱਤਾ ਹੁਣ ਦੂਸਰੇ ਮਿੱਤਰ ਭਾਰਤੀ ਜੀ ਨੂੰ ਕਾਰ ਬਖਸ਼ਿਸ਼ ਕੀਤੀ ਹੈ।

ਭਾਰਤੀ ਜੀ ਨੂੰ ਕੀਤੀ ਬਖਸ਼ਿਸ਼ ਇਹ ਦਰਸਾਉਂਦੀ ਹੈ ਕਿ ਤੁਸੀਂ ਸਬਰ ਸੰਤੋਖ ਅਤੇ ਈਮਾਨਦਾਰੀ ਨਾਲ ਆਪਣਾ ਕੰਮ ਕਰੀ ਜਾਵੋ ਕਦੇ ਤਾਂ ਘਾਲ ਥਾਂਇ ਪੈਂਦੀ ਹੈ।

ਅਸੀਂ ਇਹਨਾਂ ਸਤਰਾਂ ਰਾਹੀਂ ਆਪਣੇ ਮਿੱਤਰਾਂ ਲਈ ਅਰਦਾਸ ਕਰਦੇ ਹਾਂ ਕਿ ਉਹਨਾਂ ਦੀਆਂ ਕਾਰਾਂ ਸੁੱਖ ਹੰਢਾਉਣੀਆਂ ਹੋਣ। ਅਸੀਂ ਇਹ ਵੀ ਅਰਦਾਸ ਕਵੀ ਜੀ ਦੇ ਮਕਾਨ ਵਾਸਤੇ ਵੀ ਕਰਦੇ ਹਾਂ। ਕਵੀ ਜੀ ਨੂੰ ਜ਼ਬਾਨੀ ਤੇ ਪੱਤਰ ਰਾਹੀਂ ਵਧਾਈ ਤਾਂ ਅਰਪਿਤ ਕੀਤੀ ਸੀ ਪਰ ਇਹਨਾਂ ਕਾਲਮਾਂ ਵਿਚ ਨਹੀਂ। ਇਹ ਵੱਡੀ ਉਕਾਈ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਦੀ ਖੁਸ਼ਬੋਈ ਚਾਰੇ ਪਾਸੇ ਫੈਲੀ ਹੋਈ ਹੈ ਅਤੇ ਇਸ ਵਿਚ ਕੀਤੇ ਸ. ਹਰਵਿੰਦਰ ਸਿੰਘ ਹੰਸਪਾਲ ਜੀ ਦੇ ਜਤਨਾਂ ਅਤੇ ਘਾਲਣਾ ਦੀ ਵੀ ਮਹਿਕ ਆ ਰਹੀ ਹੈ।

*ਜੁਲਾਈ ੧੯੯੧ ਦੇ 'ਵਰਿਆਮ' ਵਿਚੋਂ*

## ਪ੍ਰੋ. ਪਿਆਰਾ ਸਿੰਘ ਭੋਗਲ ਸਨਮਾਨਿਤ

ਕੇਂਦਰੀ ਪੰਜਾਬੀ ਲੇਖਕ ਸਭਾ ਵਿਚੋਂ ਅੰਮ੍ਰਿਤਸਰ ਵਿਚ ੨੦-੨੧ ਅਕਤੂਬਰ ੨੦੦੧ ਨੂੰ ਕਹਾਣੀ ਉਤਸਵ ਕੀਤਾ। ੨੦ ਅਕਤੂਬਰ ਨੂੰ ਵਿਸ਼ੇਸ਼ ਸਮਾਗਮ ਵਿਚ ਪ੍ਰੋ. ਪਿਆਰਾ ਸਿੰਘ ਭੋਗਲ ਨੂੰ ਗਿਆਨੀ ਹੀਰਾ ਸਿੰਘ ਦਰਦ ਪੁਰਸਕਾਰ ਨਾਲ ਸਨਮਾਨਤ ਕੀਤਾ ਗਿਆ।

ਪ੍ਰੋ. ਭੋਗਲ ਪੰਜਾਬੀ ਸਾਹਿਤ, ਪੱਤਰਕਾਰੀ, ਪੰਜਾਬੀ ਅਧਿਆਪਨ ਅਤੇ ਸਾਹਿਤਕ ਜਥੇਬੰਦਕ ਕਾਰਜਾਂ ਵਿਚ ਅਗਵਾਈ ਕਰਨ ਵਾਲੇ ਵਿਅਕਤੀ ਹਨ। ਆਪ ਪੰਜਾਬੀ ਲੇਖਕ ਸਭਾ ਜਲੰਧਰ ਦੇ ਸੰਸਥਾਪਕ ਵੀ ਹਨ ਅਤੇ ਇਸ ਦੇ ਪ੍ਰਧਾਨ ਵੀ ਰਹੇ ਹਨ। ਕੇਂਦਰੀ ਪੰਜਾਬੀ ਲੇਖਕ ਸਭਾ ਦੇ ਮੀਤ ਪ੍ਰਧਾਨ ਅਤੇ ਜਨਰਲ ਸਕੱਤਰ ਵੀ ਰਹੇ ਹਨ। ਪੱਤਰਕਾਰੀ ਦੇ ਖੇਤਰ ਵਿਚ ਛੋਟੀ ਉਮਰੇ ਹੀ ਪੈ ਗਏ ਅਤੇ ਕਈ ਰਸਾਲਿਆਂ ਤੇ ਮੁੱਖ ਅਖਬਾਰਾਂ ਵਿਚ ਕੰਮ ਕੀਤਾ। ਆਪ ਦੀਆਂ ਕਿਤਾਬਾਂ ਪੜ੍ਹ ਕੇ ਤੇ ਆਪ ਦੇ ਕਾਲਜ ਵਿਚੋਂ ਪੜ੍ਹ ਕੇ ਪੂਰਾਂ ਦੇ ਪੂਰ ਗਿਆਨੀ, ਐਮ. ਏ. ਪਾਸ ਕਰ ਚੁੱਕੇ ਹਨ। ਪ੍ਰੋ. ਭੋਗਲ ਨੇ ਆਲੋਚਨਾ, ਕਹਾਣੀ, ਨਾਟਕ, ਨਾਵਲ ਸਭ ਸਾਹਿਤ ਦੀਆਂ ਵਿਧਾਵਾਂ ਤੇ ਵਧੀਆ ਪੁਸਤਕਾਂ ਲਿਖੀਆਂ ਹਨ। ਅਜੀਤ ਅਤੇ ਪੰਜਾਬੀ ਟ੍ਰਿਬਿਊਨ ਵਿਚ ਬੇਲਾਗ ਤੇ ਨਿਰਪੱਖ ਟਿੱਪਣੀਆਂ ਵਾਲੇ ਲੇਖ ਬੇਹੱਦ ਸਲਾਹੇ ਜਾਂਦੇ ਹਨ। ਹੋਰ ਵੀ ਮਾਨ ਸਨਮਾਨ ਆਪ ਨੂੰ ਮਿਲੇ ਹਨ। ਗਿਆਨੀ ਹੀਰਾ ਸਿੰਘ ਦਰਦ ਦੇ ਨਾਂਅ ਤੇ ਪਹਿਲਾਂ ਪੰਜਾਬੀ ਸੱਥ ਲਾਂਬੜਾ ਵਲੋਂ ਤੇ ਹੁਣ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਸਨਮਾਨ ਭੋਗਲ ਸਾਹਿਬ ਦੀ ਪ੍ਰਤਿਭਾ ਦੀ ਬਾਤ ਪਾਉਂਦੇ ਹਨ। ਵਧਾਈਆਂ।

## ਗ਼ਜ਼ਲ

—ਡਾ. ਹਰਨੇਕ ਸਿੰਘ ਕੋਮਲ

ਚੈਨ ਦਿਲ ਦਾ ਅਸੀਂ ਜਿਸ ਲਈ ਕੁਰਬਾਨ ਕੀਤਾ ਹੈ।
ਉਹ ਸ਼ਖਸ਼ ਨੇ ਸਦਾ ਬੜਾ ਹੀ ਪ੍ਰੇਸ਼ਾਨ ਕੀਤਾ ਹੈ।

ਨਹੀਂ ਸਮਝ ਰਤਾ ਵੀ ਜਿਸ ਨੂੰ ਅਦਬ-ਆਦਾਬ ਦੀ,
ਉਸ ਸ਼ਖਸ਼ ਨਾਲ ਹੀ ਉਮਰ ਭਰ ਗੁਜ਼ਰਾਨ ਕੀਤਾ ਹੈ।

ਘਰਾਂ ਦੀ ਥਾਂ ਅਸੀਂ ਉਸਾਰੇ ਬਿਰਧ-ਘਰ ਉਨ੍ਹਾਂ ਲਈ,
ਅਸੀਂ ਵੀ ਬਜ਼ੁਰਗਾਂ 'ਤੇ ਕਿੰਨਾ ਅਹਿਸਾਨ ਕੀਤਾ ਹੈ।

ਪੀਤਾ ਹੈ ਕਿਸੇ ਨੇ ਮਾਸੂਮ ਲੋਕਾਂ ਦਾ ਹੀ ਲਹੂ,
ਬੀਮਾਰ ਵਾਸਤੇ ਖ਼ੂਨ ਕਿਸੇ ਨੇ ਦਾਨ ਕੀਤਾ ਹੈ।

ਰਹਿਨੁਮਾ ਦੀ ਚਾਲ ਬਾਖੂਬੀ ਉਹ ਸਮਝ ਜਾਂਦਾ ਹੈ,
ਅਕਲ ਨੇ ਓਸ ਨੂੰ ਬੜਾ ਹੀ ਪ੍ਰੇਸ਼ਾਨ ਕੀਤਾ ਹੈ।

ਦੋਸ਼ ਬੇਸ਼ਕ ਤੁਸੀਂ ਗ਼ੈਰ ਨੂੰ ਹੀ ਦਿੰਦੇ ਰਹੇ ਹੋ,
ਬਾਗਬਾਨੋ ਚਮਨ ਤੁਸੀਂ ਖ਼ੁਦ ਵੀਰਾਨ ਕੀਤਾ ਹੈ।

—ਗਲੋ ਵਿਕਾਸ ਪਬਲਿਕ ਸਕੂਲ
ਮਲੋਟ-੧੫੨੧੦੭ (ਪੰਜਾਬ)

## ਪ੍ਰਕ੍ਰਿਤੀ

—ਸ਼ਿਵਨਾਥ

ਬੜਾ ਬੇਕਿਰਕ ਮੌਸਮ ਨਿਕਲਿਐ
ਰੁੱਖਾਂ ਦੇ ਸਿਰ ਉਤੋਂ
ਜਿਦ੍ਹੇ ਕਾਰਨ ਉਨ੍ਹਾਂ ਦੇ ਝੜ ਗਏ
ਸਾਰੇ ਹਰੇ ਪਤੇ
ਮਗਰ ਉਹਨਾਂ ਦੇ ਅੰਦਰ ਕਾਇਮ ਹੈ
ਹਾਲੇ ਵੀ ਹਰਿਆਲੀ
ਜਿਦ੍ਹੇ ਵਿਚੋਂ ਕਰੋੜਾਂ ਪੱਤਿਆਂ ਨੇ
ਜਨਮ ਲੈਣਾ ਹੈ
ਜਿਦ੍ਹੇ ਵਿਚੋਂ ਅਨੇਕਾਂ ਟਾਹਣੀਆਂ ਨੇ
ਬਾਹਰ ਆਉਣਾ ਹੈ।

ਕਿਸੇ ਵੀ ਰੁੱਖ ਦੀ ਦੁਸ਼ਮਣ
ਨਹੀਂ ਹੁੰਦੀ ਇਹ ਪ੍ਰਕ੍ਰਿਤੀ
ਨਾ ਉਸਦਾ ਬਲ ਘਟਾਂਦੀ ਹੈ
ਸਗੋਂ ਉਹ, ਉਸ ਘੜੀ ਵੀ
ਦੇ ਰਹੀ ਹੁੰਦੀ ਏ ਕੁਝ ਉਸਨੂੰ
ਜਦੋਂ ਲਗਦੈ ਕਿ ਉਹ ਉਸਦਾ
ਬੜਾ ਨੁਕਸਾਨ ਕਰਦੀ ਹੈ।

੧੨੫੭-C-Lig,
ਫੇਜ਼-੧੦, ਮੁਹਾਲੀ

## ਸਲਾਭੀ ਨਜ਼ਮ

—ਸੁਖਵੰਤ ਚਿੱਤ੍ਰਕਾਰ

ਕਿਸ ਤਰ੍ਹਾਂ ਦੇ ਖਿਆਲ ਆਉਂਦੇ ਨੇ
ਮੋਈ ਘੁੱਗੀ ਦੇ ਖੰਭ ਮੁੜ ਮੁੜ ਕੇ
ਮੇਰੇ ਖਾਬਾਂ 'ਚ ਫੜਫੜਾਉਂਦੇ ਨੇ

ਨੀਮ ਬੇਹੋਸ਼ ਜਿਹੀ ਸ਼ਾਮ ਮੇਰੀ
ਖਿੱਝੀ ਖਿੱਝੀ ਜਿਹੀ ਉਦਾਸ ਸੁਬਹ
ਟੁੱਟ ਕੇ ਡਿੱਗ ਪਈ ਦੁਪਹਿਰ ਕਿਤੇ

ਹਰੇਕ ਘਰ ਹੈ ਸਲਾਭੀ ਮਾਚਸ
ਘਰ ਦਾ ਹਰ ਸ਼ਖਸ ਘਸੀ ਤੀਲ ਜਿਹਾ
ਜਿਨ੍ਹਾਂ ਚੋਂ ਉਠਦੀ ਹੈ
ਨਫ਼ਰਤ ਦੀ ਗਰਮ ਸਰਦ ਹਵਾੜ

ਇਸ ਧੁਆਂਖੇ ਮਾਹੌਲ ਦੀ ਰਗ ਵਿਚ
ਕੁਝ ਨਹੀਂ ਸਰਕਦਾ ਲਹੂ ਵਰਗਾ
ਰੜਕਦੈ ਰਾਤ ਦੀ ਛਾਤੀ ਅੰਦਰ
ਚੰਨ ਕੱਟੇ ਹੋਏ ਨਹੁੰ ਵਰਗਾ
ਸਿਰ ਤੇ ਆਕਾਸ਼ ਟੀਨ ਦਾ ਛੱਪਰ
ਜਿਸ 'ਚ ਤਾਰੇ ਸੁਰਾਖ਼ ਲਗਦੇ ਨੇ
ਮੋਈ ਘੁੱਗੀ ਦੀ ਰਾਖ ਲਗਦੇ ਨੇ
ਕਿਸ ਤਰ੍ਹਾਂ ਦੇ ਖਿਆਲ ਆਉਂਦੇ ਨੇ।

ਕਿਸ ਤਰ੍ਹਾਂ ਦੇ ਖਿਆਲ ਆਉਂਦੇ ਨੇ,
ਮੋਈ ਘੁੱਗੀ ਦੇ ਖੰਭ ਮੁੜ ਮੁੜ ਕੇ,
ਮੇਰੇ ਖਾਬਾਂ 'ਚ ਫੜਫੜਾਉਂਦੇ ਨੇ।

*ਗੀਤ*

## ਤੇਰੇ ਬਿਨਾਂ ਚੀਨੀ ਅਸਵਾਰ

*—ਸੁਖਦੇਵ ਕੋਮਲ ਝੁੰਨੀਵਾਲਾ*

ਬੈਠਾ ਵਿਚ ਪਰਦੇਸ
ਦੁੱਖ ਝੱਲੇ ਤੇਰਾ ਦੇਸ
ਮੁੜ ਨਾ ਲਈ ਵੇ ਸਾਡੀ ਸਾਰ
ਇਕ ਇਕ ਪਲ ਕੱਟਣਾ ਏ ਔਖਾ ਹੋ ਗਿਆ,
ਤੇਰੇ ਬਿਨਾਂ ਚੀਨੀ ਅਸਵਾਰ।

ਗਊਆਂ ਦੀ ਰੱਖਿਆ ਲਈ ਫ਼ਾਂਸੀ ਚੜ੍ਹੇ ਕੂਕੇ ਸੀ
ਅੰਗਰੇਜ਼ੀ ਬਿੱਲੇ ਗੋਰਿਆਂ ਨੇ ਕੋਟਲੇ 'ਚ ਫੂਕੇ ਸੀ
ਖੜ੍ਹੇ ਢੀਮਾਂ ਨੂੰ ਉਸਾਰ
ਰਹੇ ਤੋਪਾਂ ਨੂੰ ਵੰਗਾਰ
ਛੋਟੇ ਛੋਟੇ ਹੱਥਾਂ ਉੱਤੇ ਚੱਲੀ ਤਲਵਾਰ
ਇਕ ਇਕ ਪਲ ਕੱਟਣਾ ਏ ਔਖਾ ਹੋ ਗਿਆ,
ਤੇਰੇ ਬਿਨਾਂ ਚੀਨੀ ਅਸਵਾਰ।

ਬੈਠ ਗੱਡੇ ਉੱਤੇ ਗਿਆ ਆਉਣ ਦੇ ਤੂੰ ਲਾਕੇ ਲਾਰੇ
ਬੈਠ ਵਿਚ ਪਰਦੇਸਾਂ ਦੇ ਤੂੰ ਭੁੱਲ ਗਿਆ ਸਾਰੇ
ਰੋ-ਰੋ ਕਰਲਾਉਂਦੇ
ਦਾਤਾ ਤੈਨੂੰ ਨੇ ਬਲਾਉਂਦੇ
ਹੱਥ ਜੋੜ ਰਹੇ ਅਰਜ਼ ਗੁਜ਼ਾਰ
ਇਕ ਇਕ ਪਲ ਕੱਟਣਾ ਏ ਔਖਾ ਹੋ ਗਿਆ
ਤੇਰੇ ਬਿਨਾਂ ਚੀਨੀ ਅਸਵਾਰ।

ਗੁਰੂ ਜਗਜੀਤ ਜੀ ਨੇ ਸਾਨੂੰ ਲੜ ਲਾ ਲਿਆ
ਆਕੇ ਵੇਖ ਕਿਵੇਂ ਭੈਣੀ ਸਾਹਿਬ ਚਮਕਾ ਲਿਆ
ਵੇਖ ਰਾਮਸਰ ਆਕੇ
ਸੰਗਮਰਮਰ ਲਾਕੇ
ਬਦਲ ਦਿੱਤੀ ਏ ਇਸਦੀ ਨੁਹਾਰ
ਇਕ ਇਕ ਪਲ ਕੱਟਣਾ ਏ ਔਖਾ ਹੋ ਗਿਆ,
ਤੇਰੇ ਬਿਨਾਂ ਚੀਨੀ ਅਸਵਾਰ।

ਪੂਰੀ ਕਰ ਦਾਤਾ ਆਕੇ ਦਿਲਾਂ ਦੀ ਮੁਰਾਦ ਤੂੰ
ਆਜਾ ਛੇਤੀ ਆਜਾ ਸੁਣ ਸਾਡੀ ਫਰਿਆਦ ਤੂੰ
ਸੱਚ 'ਕੋਮਲ' ਅਲਾਉਂਦਾ
ਤੇਰਾ ਰਾਹ ਹੈ ਤਕਾਉਂਦਾ
ਕਰ ਆਕੇ ਤੂੰ ਉਹਦਾ ਬੇੜਾ ਪਾਰ
ਇਕ ਇਕ ਪਲ ਕੱਟਣਾ ਏ ਔਖਾ ਹੋ ਗਿਆ
ਤੇਰੇ ਬਿਨਾਂ ਚੀਨੀ ਅਸਵਾਰ।

*ਪਿੰਡ ਡਾਕਖਾਨਾ ਸ੍ਰੀ ਭੈਣੀ ਸਾਹਿਬ*
*ਜ਼ਿਲ੍ਹਾ ਲੁਧਿਆਣਾ*

*੩੦ ਨਵੰਬਰ ੨੦੦੧ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਦਿਹਾੜੇ ਤੇ ਵਿਸ਼ੇਸ਼*

## ਗ਼ਜ਼ਲ

*—ਚਰਨ ਸੀਚੇਵਾਲਵੀ*

ਕੂੜ ਦੀ ਕੰਧ ਮਿਟਾਉਣਾ ਏਨਾ ਸੌਖਾ ਨਹੀਂ।
ਸੱਚਮੁੱਚ ਰੱਬ ਨੂੰ ਪਾਉਣਾ ਏਨਾ ਸੌਖਾ ਨਹੀਂ।

ਜਿਥੇ ਰੱਖੇ ਓਥੇ ਉਦ੍ਹੀ ਰਜ਼ਾ ਵਿਚ ਰਹਿਣਾ,
ਉਸਦਾ ਸ਼ੁਕਰ ਮਨਾਉਣਾ ਏਨਾ ਸੌਖਾ ਨਹੀਂ।

ਜਪਿਆ ਅਤੇ ਜਪਾਇਆ ਜਿੱਦਾਂ ਨਾਨਕ-ਨਾਮ,
ਜਪਣਾ ਅਤੇ ਜਪਾਉਣਾ ਏਨਾ ਸੌਖਾ ਨਹੀਂ।

ਸਭ ਕੁਝ ਤੇਰਾ ਤੇਰਾ ਕਹਿ ਕੇ ਲੋੜਵੰਦਾਂ ਨੂੰ,
ਆਪਣੀ ਹੱਟ ਲੁਟਾਉਣਾ ਏਨਾ ਸੌਖਾ ਨਹੀਂ।

ਮਲਕ ਭਾਗੋ ਜਿਹੇ ਸਾਰੇ ਜਿੱਥੇ ਹੋਵਣ ਓਥੇ,
ਲਾਲੋ ਨੂੰ ਗਲ ਲਾਉਣਾ ਏਨਾ ਸੌਖਾ ਨਹੀਂ।

ਜਿਸ ਕੌਡੇ ਦਾ ਦਿਲ ਹੀ, ਪੱਥਰ ਬਣਿਆ ਹੋਵੇ,
ਉਸਨੂੰ ਮੋਮ ਬਣਾਉਣਾ ਏਨਾ ਸੌਖਾ ਨਹੀਂ।

ਜੇ ਕੋਈ ਬਾਬਰ ਜ਼ੁਲਮ ਕਰੇ ਤਾਂ ਉਸ ਵੇਲੇ,
ਖ਼ੂਨ ਦੇ ਸੋਹਲੇ ਗਾਉਣਾ ਏਨਾ ਸੌਖਾ ਨਹੀਂ।

ਰਾਜੇ ਸ਼ੀਂਹ ਮੁਕੱਦਮ ਕੁੱਤੇ ਜਿਥੇ ਜਿੱਥੇ ਹੋਵਣ,
ਓਥੇ ਜਾ ਇਹ ਸੱਚ ਸੁਣਾਉਣਾ ਏਨਾ ਸੌਖਾ ਨਹੀਂ।

ਵਲੀਆਂ, ਚੋਰ-ਕੂਮੀਆਂ, ਸੱਜਣ-ਠੱਗਾਂ ਨੂੰ,
ਤਰਕ ਨਾਲ ਸਮਝਾਉਣਾ ਏਨਾ ਸੌਖਾ ਨਹੀਂ।

ਮੱਕੇ ਦੇ ਵਿਚ ਜਾਕੇ ਜੀਵਨ ਕਾਜ਼ੀ ਦਾ ਵੀ,
ਮਨ ਦਾ ਮੱਕਾ ਘੁਮਾਉਣਾ ਏਨਾ ਸੌਖਾ ਨਹੀਂ।

ਸ਼ਬਦ ਤੇਰੇ ਨੂੰ ਸੁਰ ਕੀਤਾ ਮਰਦਾਨੇ, ਐਪਰ,
ਸੁਰ ਤੇਰੀ ਵਿਚ ਗਾਉਣਾ ਏਨਾ ਸੌਖਾ ਨਹੀਂ।

ਜਿਸ ਧਰਤੀ ਤੇ ਪੈਰ ਧਰੇ ਉਸ ਧਰਤੀ ਤਾਈਂ,
ਪੂਜਣਯੋਗ ਬਣਾਉਣਾ ਏਨਾ ਸੌਖਾ ਨਹੀਂ।

ਤੇਰੇ ਵਰਗਾ ਸ਼ਾਇਰ ਕਿਸੇ ਨਹੀਂ ਬਣ ਜਾਣਾ,
'ਚਰਨ' ਤੇਰੀ ਥਾਹ ਪਾਉਣਾ ਏਨਾ ਸੌਖਾ ਨਹੀਂ।

*੪੨੮, ਗੁਰੂ ਨਾਨਕਪੁਰਾ (ਵੈਸਟ)*
*ਡਾਕਖਾਨਾ-ਚੌਗਿਟੀ, ਜਲੰਧਰ-੧੪੪੦੦੯*

# ਦੋ ਗ਼ਜ਼ਲਾਂ

—ਕੁਲਜੀਤ

(੧)

ਉਸ ਨੂੰ ਮਾਲਾ-ਮਾਲ ਕਰੇਗਾ।
ਪਿਆਰ ਉਹ ਜਿਸਦੇ ਨਾਲ ਕਰੇਗਾ।

ਅੱਖਾਂ ਨਾਲ ਹਲਾਲ ਕਰੇਗਾ।
ਇਸ਼ਕ ਨੂੰ ਮਾਲਾਮਾਲ ਕਰੇਗਾ।

ਫਿਰ ਉਸਨੇ ਦੌਲਤ ਕੀ ਕਰਨੀ,
ਪਿਆਰ ਉਹ ਜਿਸਦੇ ਨਾਲ ਕਰੇਗਾ।

ਮੇਰੇ ਸਿਰ ਤੇ ਹੱਥ ਹੈ ਤੇਰਾ,
ਕੌਣ ਜੋ ਵਿੰਗਾ ਵਾਲ ਕਰੇਗਾ।

ਭੁੱਖਾ ਨੰਗਾ ਨੇਤਾ ਬਣਕੇ,
ਖੁਦ ਨੂੰ ਮਾਲਾ-ਮਾਲ ਕਰੇਗਾ।

ਡੁੱਬਿਆ ਹੈ ਜੋ ਨਸ਼ਿਆਂ ਅੰਦਰ,
ਧੀ ਦਾ ਕੀ ਖ਼ਿਆਲ ਕਰੇਗਾ।

ਕਰਜ਼ੇ ਵਿਚ ਡੁੱਬਿਆ ਅੰਨ-ਦਾਤਾ,
ਦੇਸ਼ ਕਿਵੇਂ ਖੁਸ਼ਹਾਲ ਕਰੇਗਾ।

ਮੇਰੀ ਮੌਤ ਦੇ ਪਿੱਛੋਂ ਉਹ ਹੀ,
ਨਿੱਤ 'ਗਜ਼ਲ' ਦੀ ਭਾਲ ਕਰੇਗਾ।

(੨)

ਹੀਰੇ ਹੀਰੇ ਕਰਦੇ ਲੋਕ।
'ਚੂਚਕ' ਬਨਣੋਂ ਡਰਦੇ ਲੋਕ।

ਉੱਚਿਆਂ ਕੋਲੋਂ ਡਰਦੇ ਲੋਕ,
ਨੀਵਿਆਂ ਉੱਤੇ ਵਰ੍ਹਦੇ ਲੋਕ।

ਖਾਲੀ ਜੇਬ ਨ ਪੁੱਛਦਾ ਕੋਈ,
ਪੈਸੇ ਦਾ ਦਮ ਭਰਦੇ ਲੋਕ।

ਥੱਕੇ-ਹਾਰੇ ਕਿਉਂ ਲਗਦੇ ਨੇ,
ਮੇਰੀ ਏਸ ਉਮਰ ਦੇ ਲੋਕ।

ਜਾਨ ਤੋਂ ਪਿਆਰੇ ਤਾਂ ਨੇ ਲਗਦੇ
ਤੇਰੀਆਂ ਗੱਲਾਂ ਕਰਦੇ ਲੋਕ।

ਜੀਵਨ ਤਾਂ ਇਕ ਸਾਗਰ ਹੈ,
ਕੁਝ ਡੁੱਬਦੇ ਕੁਝ ਤਰਦੇ ਲੋਕ।

ਜੀਵਨ ਸਸਤਾ ਮਹਿੰਗੀ ਮੌਤ,
'ਨ' ਜੀਂਦੇ 'ਨ' ਮਰਦੇ ਲੋਕ।

ਕਰੇ ਭਰੋਸਾ ਕਿਸ ਤੇ ਕੌਣ,
ਪਲ ਪਲ ਜਾਣ ਮੁੱਕਰਦੇ ਲੋਕ।

ਗ਼ੈਰਾਂ ਤੋਂ ਹੁਣ ਡਰਨਾ ਕੀ,
ਲੁੱਟ ਲੈ ਜਾਂਦੇ ਘਰ ਦੇ ਲੋਕ।

ਗੀਤ 'ਗ਼ਜ਼ਲ' ਨੂੰ ਜਾਣਨ ਕੀ,
ਤੇਰੇ ਏਸ ਨਗਰ ਦੇ ਲੋਕਾਂ।

—ਤਲਵੰਡੀ ਪਾਖਰਪੁਰਾ
ਅੰਮ੍ਰਿਤਸਰ ੧੪੩੫੦੨

# ਤਿੰਨ ਗ਼ਜ਼ਲਾਂ

—ਮਲਕੀਤ ਮੀਤ

(੧)

ਉਹ ਬੜਾ ਖੁਸ਼-ਨਸੀਬ ਹੁੰਦਾ ਹੈ।
ਪਿਆਰ ਜਿਸ ਨੂੰ ਨਸੀਬ ਹੁੰਦਾ ਹੈ।

ਫ਼ਿਕਰ ਦੁਨੀਆ ਦਾ ਕੋਲ ਨਹੀਂ ਢੁੱਕਦਾ,
ਗ਼ਮ ਤਿਰਾ ਜਦ ਕਰੀਬ ਹੁੰਦਾ ਹੈ।

ਕੋਲ ਜਿਸਦੇ ਹੈ ਪਿਆਰ ਦੀ ਦੌਲਤ,
ਉਹ ਭਲਾ ਕਦ ਗ਼ਰੀਬ ਹੁੰਦਾ ਹੈ ?

ਉਹ ਜ਼ਮਾਨੇ ਤੋਂ ਦੂਰ ਹੋ ਜਾਂਦੈ,
ਯਾਰ ਜਿਸਦੇ ਕਰੀਬ ਹੁੰਦਾ ਹੈ।

ਸੱਚ ਬੋਲੇ ਤਾਂ 'ਮੀਤ' ਧਿਆਨ ਰਹੇ,
ਅਰਥ ਇਸ ਦਾ ਸਲੀਬ ਹੁੰਦਾ ਹੈ।

(੨)

ਚੋਰਾਂ ਤੋਂ ਡਰ ਕੋਈ ਨਾ ਠੱਗ ਯਾਰਾਂ ਤੋਂ।
ਬਸਤੀ ਨੂੰ ਖ਼ਤਰਾ ਹੈ ਪਹਿਰੇਦਾਰਾਂ ਤੋਂ।

ਮਰਦਾ ਨਈਂ ਮੈਂ ਤੀਰਾਂ ਤੋਂ ਤਲਵਾਰਾਂ ਤੋਂ।
ਡਰ ਲਗਦੈ ਪਰ ਨਜ਼ਰਾਂ ਦੀਆਂ ਕਟਾਰਾਂ ਤੋਂ।

ਫੁੱਲਾਂ ਦੀ ਝੋਲੀ ਉਹ ਕਿਥੋਂ ਭਰਲੂਗਾ,
ਯਾਰੋ! ਜਿਸ ਨੂੰ ਡਰ ਲਗਦਾ ਹੈ ਖ਼ਾਰਾਂ ਤੋਂ।

ਪਿਆਰ-ਮੁਹੱਬਤ ਹੀ ਕੰਮ ਆਵੇ ਆਖਿਰ ਨੂੰ,
ਮਸਲੇ ਕਦ ਹੱਲ ਹੋਏ ਨੇ ਤਲਵਾਰਾਂ ਤੋਂ ?

'ਮੀਤ' ਮੇਰਿਆ ਤੂੰ ਵੀ ਕਿੱਡਾ ਭੋਲਾ ਏਂ,
ਆਸ ਵਫ਼ਾ ਦੀ ਰੱਖਦਾ ਏ ਤੂੰ ਯਾਰਾਂ ਤੋਂ।

(੩)

ਦੇਖੇ ਨੇ ਯਾਰ ਬੇਲੀ, ਸਭ ਰਿਸ਼ਤੇਦਾਰ ਦੇਖੇ।
ਬੰਦੇ ਤਮਾਮ ਏਥੇ, ਮਤਲਬ ਦੇ ਯਾਰ ਦੇਖੇ।

ਅਪਣੇ ਹੀ ਜਾਲ ਅੰਦਰ, ਫਸ ਜਾਣ ਲੋਕ ਅਕਸਰ,
ਵੱਡੇ ਸ਼ਿਕਾਰੀ ਖ਼ੁਦ ਹੀ ਬਣਦੇ ਸ਼ਿਕਾਰ ਦੇਖੇ।

ਛਕਦੇ ਨੇ ਫੰਡ ਸਾਂਝੇ, ਬਣ ਕੇ ਸਮਾਜ ਸੇਵਕ,
ਏਦਾਂ ਵੀ ਸੇਵ ਕਰਦੇ ਕੁਝ ਸੇਵਾਦਾਰ ਦੇਖੇ।

ਨ੍ਹੇਰੇ 'ਚ ਰਹਿਣ ਖ਼ੁਦ ਉਹ, ਵੰਡਦੇ ਨੇ ਰੌਸ਼ਨੀ ਜੋ,
ਹਉਮੈ 'ਚ ਨੱਕੋ-ਨੱਕ ਮੈਂ ਕੁਝ ਸਾਹਿਤਕਾਰ ਦੇਖੇ।

ਬਿਲਕੁਲ ਹੀ ਪਾਕ-ਦਾਮਨ, ਕੁਝ ਖੋਟ ਨ ਜਿਨ੍ਹਾਂ ਵਿਚ,
ਜੇਲ੍ਹਾਂ 'ਚ ਸ਼ਖ਼ਸ਼ ਐਸੇ ਮੈਂ ਗ੍ਰਿਫ਼ਤਾਰ ਦੇਖੇ।

ਪਹਿਨਣ ਸਫ਼ੇਦ ਜਿਹੜੇ ਬੇ-ਦਾਗ ਧੋਤੀ-ਟੋਪੀ,
ਕਿਰਦਾਰ ਓਹਨਾਂ ਦੇ ਵੀ ਮੈਂ ਦਾਗ਼ਦਾਰ ਦੇਖੇ।

ਤੂੰ ਵੀ ਐ 'ਮੀਤ' ਪਿਆਰੇ! ਛੱਡ ਦੇ ਇਮਾਨਦਾਰੀ,
ਅਕਸਰ ਈਮਾਨ ਵਾਲੇ, ਹੁੰਦੇ ਖੁਆਰ ਦੇਖੇ।

—ਪਿੰਡ ਤੇ ਡਾਕ: ਮੰਡੀ ਕਲਾਂ,
ਜ਼ਿਲ੍ਹਾ ਬਠਿੰਡਾ-੧੫੧੧੦੩

# ਦੋ ਗੀਤ

—ਜਗੀਰ ਸੰਧੂ

## ਤੇਰੇ ਜਿਹੀ ਹਸਤੀ

ਜਗ ਵਿਚ ਨਾ ਹੋਰ ਦਿਸੇ
ਗੁਰੂ ਜਗਜੀਤ ਤੇਰੇ ਜਿਹੀ ਹਸਤੀ
ਬੁਲ੍ਹੀਆਂ ਤੇ ਹਾਸਾ ਏ,
ਨੈਣਾਂ ਵਿਚ ਨਾਮ ਦੀ ਮਸਤੀ
ਜਗ ਵਿਚ ਨਾ ਹੋਰ ਦਿਸੇ ਗੁਰੂ ਜਗਜੀਤ ......

ਤੂੰ ਮਾਲਕ ਏਂ, ਪ੍ਰਿਤਪਾਲਕ ਏਂ, ਤੂੰ ਰਹਿਬਰ ਏਂ ਤੂੰ ਦਾਤਾ ਏਂ
ਤੂੰ ਕਰਤਾ ਏਂ, ਤੂੰ ਧਰਤਾ ਏਂ, ਦੁਖ ਹਰਤਾ ਕਰਮ ਵਿਧਾਤਾ ਏਂ
ਅਣਮੁਲੀਆਂ ਦਾਤਾਂ ਵੰਡਦਾ ਏਂ, ਨਾ ਮਿਲਦੀ ਸਿੱਖੀ ਸਸਤੀ
ਜੱਗ ਵਿਚ ਨਾ ਹੋਰ ਦਿਸੇ, ਗੁਰ ਜਗਜੀਤ .......

ਤੂੰ ਕੁਲ ਆਲਮ ਖੁਸ਼ਹਾਲ ਕਰੇਂ, ਦਿੰਦੈ ਏ ਰਾਜ ਫ਼ਕੀਰਾਂ ਨੂੰ
ਤੂੰ ਅੰਮ੍ਰਿਤ ਨਾਮ ਪਿਆਲਦਾ ਏਂ, ਤੇ ਪਲਟ ਦੇਵੇਂ ਤਕਦੀਰਾਂ ਨੂੰ
ਜੋ ਬੇਮੁਖ ਤੈਥੋਂ ਹੋ ਜਾਂਦੈ, ਹੋ ਜਾਂਦੀ ਹਾਲਤ ਖਸਤੀ
ਜਗ ਵਿਚ ਨਾ ਹੋਰ ਦਿਸੇ ਗੁਰੂ ਜਗਜੀਤ ..........

ਤੂੰ ਰਾਹ ਸਵਰਗ ਦਾ ਸੰਗਤਾਂ ਲਈ,
ਸ੍ਰੀ ਭੈਣੀ ਸਾਹਿਬ ਵੱਲ ਖੋਲ ਦਿੱਤਾ
ਜੋ ਆਵੇ ਮੁਕਤੀ ਪਾ ਜਾਵੇ, ਸੀ ਬਚਨ ਇਲਾਹੀ ਬੋਲ ਦਿੱਤਾ
ਇਹ ਦਰ ਦਰਵਾਜ਼ਾ ਰਹਿਮਤ ਦਾ, ਤੇ ਸਾਧ ਸੰਗਤ ਦੀ ਬਸਤੀ
ਜਗ ਵਿਚ ਨਾ ਹੋਰ ਦਿਸੇ ਗੁਰੂ ਜਗਜੀਤ ...........

ਅਸੀਂ ਭੁੱਲ ਗਏ ਭਟਕ ਗਏ, ਸਾਡਾ ਬੇੜਾ ਪਾਰ ਲਗਾਵੇ
ਦਰਸ਼ਨ ਬਿਨ ਤਰਸ ਰਹੇ, ਗੁਰੂ ਜੀ ਪਿੰਡ 'ਪੋਹੜਕਾਂ' ਆਵੇ
ਇਹ 'ਜੇ.ਕੇ. ਸੰਧੂ' ਨੇ ਲਿਖਕੇ ਪਾਈਆਂ ਅਰਜ਼ਾਂ ਦਸਤੀ
ਜਗ ਵਿਚ ਨਾ ਹੋਰ ਦਿਸੇ ਗੁਰੂ ਜਗਜੀਤ.........

*ਪਿੰਡ ਪੋਹੜਕਾਂ (ਏਲਨਾਬਾਦ)*

## ਜੈ ਜੈ ਕਾਰ ਹੁੰਦੀ ਏ

ਗੁਰੂ ਜਗਜੀਤ ਜਗਤ ਵਿਚ ਤੇਰੀ
ਜੈ ਜੈ ਕਾਰ ਹੁੰਦੀ ਏ
ਤੇਰਾ ਤੱਕ ਕੇ ਰੂਪ ਇਲਾਹੀ
ਜਿੰਦ ਨਿਸਾਰ ਹੁੰਦੀ ਏ।

ਤੂੰ ਏਂ ਸਿਖੀ ਬਾਗ ਦਾ ਵਾਲੀ
ਤੂੰ ਹੈ ਦਾਤਾ ਅਸੀਂ ਸੁਆਲੀ
ਤੇਰੀ ਰਹਿਮਤ ਸਾਰੇ ਜਗ ਤੇ
ਅਪਰ ਅਪਾਰ ਹੁੰਦੀ ਏ
ਗੁਰੂ ਜਗਜੀਤ ਜਗਤ ਵਿਚ ਤੇਰੀ
ਜੈ ਜੈ ਕਾਰ ਹੁੰਦੀ ਏ।

ਅਸੀਂ ਹਾਂ ਮੰਗਤੇ ਤੂੰ ਏਂ ਦਾਤਾ
ਤੂੰ ਹੈ ਸਾਡਾ ਕਰਮ ਵਿਧਾਤਾ
ਤੇਰੇ ਦਰ ਤੋਂ ਖੁਸ਼ੀ ਉਹ ਮਿਲਦੀ
ਜੋ ਦਿਲ ਵਿਚ ਧਾਰ ਹੁੰਦੀ ਏ
ਗੁਰੂ ਜਗਜੀਤ ਜਗਤ ਵਿਚ ਤੇਰੀ
ਜੈ ਜੈ ਕਾਰ ਹੁੰਦੀ ਏ।

ਸਾਡੀ ਲੱਗੀ ਪ੍ਰੀਤ ਨਿਭਾਵੀਂ
ਨਾ ਤੂੰ ਭੁਲੀਂ ਨਾ ਭੁਲਾਵੀਂ
ਪਲ ਵੀ ਦੂਰ, ਨਾ ਤੈਥੋਂ ਰਹਿਕੇ
ਉਮਰ ਗੁਜ਼ਾਰ ਹੁੰਦੀ ਏ
ਗੁਰੂ ਜਗਜੀਤ ਜਗਤ ਵਿਚ ਤੇਰੀ
ਜੈ ਜੈ ਕਾਰ ਹੁੰਦੀ ਏ।

'ਜੇ. ਕੇ. ਸੰਧੂ' ਇਹੋ ਚਾਹਵਾਂ
ਤੇਰਾ ਖਿਆਲ ਨਾ ਦਿਲੋਂ ਭੁਲਾਵਾਂ
ਢਾਣੀ ਪਿੰਡ ਪੋਹੜਕਾਂ ਤਾਂਹੀਓਂ
ਉਮਰ ਗੁਜ਼ਾਰ ਹੁੰਦੀ ਏ
ਗੁਰੂ ਜਗਜੀਤ ਜਗਤ ਵਿਚ ਤੇਰੀ
ਜੈ ਜੈ ਕਾਰ ਹੁੰਦੀ ਏ।

# ਮੈਂ ਔਰਤ ਹਾਂ......

—ਗੁਰਦਿਆਲ ਸਿੰਘ ਪ੍ਰੀਤ

ਤੁਸਾਂ ਪਿਆਰ ਮੰਗਿਆ
ਮੈਂ ਆਪਾ ਸਮਰਪਣ ਕਰ ਦਿੱਤਾ
ਤੁਸਾਂ ਦਿਲ ਮੰਗਿਆ
ਮੈਂ ਤਨ ਮਨ ਕਦਮਾਂ 'ਚ ਰੱਖ ਦਿੱਤਾ
ਤੁਹਾਡੇ ਬੁੱਲ੍ਹ ਮੁਸਕਰਾਏ
ਮੈਂ ਹਾਸੇ ਤੁਹਾਡੀ ਝੋਲੀ ਪਾ ਦਿੱਤੇ
ਤੁਸੀਂ ਅੱਖੀਆਂ 'ਚੋਂ ਤੱਕਿਆ
ਮੈਂ ਅੱਖੀਆਂ 'ਚ ਵਸਾ ਲਿਆ
ਤੁਸ੍ਹਾਂ ਅਪਣਤ ਕਰਕੇ ਜੋ ਮੰਗਿਆ
ਸਮਾਜ ਦਾ ਡਰ ਲਾਹ ਕੇ
ਅਰਪਣ ਕਰ ਦਿੱਤਾ।

ਤੁਹਾਡੇ ਗਿਲੇ ਸ਼ਿਕਵੇ ਤਰਲੇ ਘੂਰੀਆਂ
ਖਿੜੇ ਮੱਥੇ ਸਵੀਕਾਰ ਕੀਤੇ
ਤੁਹਾਡੀ ਅਣਖ ਤੇ ਜ਼ਮੀਰ
ਕਾਇਮ ਵੀ ਰਹੀ ਤੇ ਡਿਗੀ ਵੀ
ਤੁਹਾਡੇ 'ਚ ਪਿਆਰ ਤੇ ਸਤਿਕਾਰ
ਤੇ ਹੀਣ ਭਾਵਨਾ ਵੀ ਆਈ
ਇਹ ਜਾਣਦੀ ਬੁਝਦੀ ਹੋਈ
ਸਭ ਕੁਝ ਤੇਰੇ ਭੇਟ ਕਰ ਦਿੱਤਾ
ਜ਼ਿੰਦਗੀ ਦੇ ਸਫਰ 'ਚ
ਤੁਰਨ ਤੋਂ ਪਹਿਲਾਂ
ਜ਼ਿੰਦਗੀ ਤੇ ਇੱਜ਼ਤ
ਤੇਰੇ ਨਾਂ ਵਸੀਹਤ ਕਰ ਦਿੱਤੀ
ਬਾਕੀ ਕੋਲ ਨਹੀਂ ਰਖਿਆ
ਇਹ ਜਾਣਦੀ ਹੋਈ ਵੀ
ਬਾਕੀ ਕੋਲ ਕੁਝ ਨਹੀਂ ਰਖਿਆ।

ਜ਼ਿੰਦਗੀ ਦੀ ਮੰਜ਼ਿਲ ਬਹੁਤ ਦੂਰ ਹੈ
ਜਿਥੇ ਪਹੁੰਚਣ ਤੋਂ ਪਹਿਲਾਂ
ਬਹੁਤ ਦੁਖਾਂ ਦੇ ਪੜਾਅ ਤੇ ਸਮੇਂ ਦੇ ਮੋੜ ਨੇ
ਮੈਂ ਜਾਣਦੀ ਹੋਈ ਵੀ ਸਭ ਕੁਝ
ਹੱਸਕੇ ਤੈਨੂੰ ਲੁਟਾ ਦਿੱਤਾ
ਤੂੰ ਤਾਂ ਮੇਰੇ ਲਈ ਇਕ ਅਜਨਬੀ ਸੈਂ
ਮੈਂ ਸਭ ਕੁਝ ਲੁਟਾ ਕੇ ਵੀ
ਹਿੰਮਤ ਤੇ ਹੌਸਲਾ ਨਹੀਂ ਛਡਿਆ
ਮੇਰਾ ਸਭ ਕੁਝ ਲੁੱਟ ਕੇ ਵੀ
ਤੇਰੀ ਹਵਸ ਦੀ ਅੱਗ ਨਹੀਂ ਬੁਝੀ
ਪਰ ਤੇਰੀਆਂ ਸੁਆਰਥੀ
ਅੱਖੀਆਂ ਨਹੀਂ ਰੱਜੀਆਂ
ਹਮੇਸ਼ਾ ਬੇਅਸਰ ਹੀ ਰਹੀਆਂ
ਤੂੰ ਮੇਰੇ ਹਾਲ ਤੇ ਮੈਨੂੰ ਰਹਿਣ ਦੇ
ਤੂੰ ਮੇਰੇ ਪਿਆਰ ਦਾ ਵਿਸ਼ਵਾਸਘਾਤ ਕੀਤਾ
ਮੈਂ ਤਾਂ ਪ੍ਰੀਤ ਨਿਭਾ ਛੱਡੀ
ਪਰ ਤੂੰ ਤਾਂ ਪ੍ਰੀਤ ਨਾ ਬਣਿਆ
ਮੇਰੀ ਸੱਚੀ ਪ੍ਰੀਤ ਨੂੰ ਦਾਗ ਤਾਂ ਨਾ ਲਾ

ਤੂੰ ਸੁਆਰਥੀ ਤੇ ਲਲਚਾਈਆਂ
ਨਜ਼ਰਾਂ ਲੈ ਕੇ
ਜਿਸਮ ਦੀ ਭੁੱਖ ਮਿਟੌਣ ਲਈ
ਸਮਾਜ 'ਚ ਘੱਟੋ ਘੱਟ
ਮੇਰੀ ਇੱਜ਼ਤ ਤਾਂ ਨਾ ਰੋਲ
ਜੇ ਹਾਲੇ ਵੀ ਮਨੁੱਖੀ ਅਧਿਕਾਰ
ਤੇ ਬਰਾਬਰਤਾ ਲਈ
ਮੇਰੇ ਭਵਿੱਖ ਬਾਰੇ ਹਾਲੇ ਨਹੀਂ ਸੋਚਿਆ
ਮੇਰੇ ਹਾਲ ਤੇ ਮੈਨੂੰ ਛੱਡਦੇ

ਮੈਨੂੰ ਦੇਵੀ ਤਾਂ ਨਹੀਂ ਬਨਣ ਦਿੱਤਾ
ਮੈਨੂੰ ਔਰਤ ਤਾਂ ਬਣੀ ਰਹਿਣ ਦੇ
ਮੈਂ ਆਪਣੇ ਭਵਿੱਖ ਦਾ ਫੈਸਲਾ
ਆਪਣੇ ਬਲ ਤੇ ਕਰ ਸਕਾਂ
ਮੈਂ ਔਰਤ ਹਾਂ ਮੇਰੇ ਕੋਲ
ਮੇਰਾ ਅਧਿਕਾਰ ਤਾਂ ਰਹਿਣ ਦੇ
ਮੈਨੂੰ ਅਬਲਾ ਸਮਝਕੇ
ਮੇਰੇ ਤੇ ਜ਼ੁਲਮ ਤੇ ਸਿਤਮ ਨਾ ਢਾਹ
ਮੈਂ ਵੀ ਸਮਾਜ ਦਾ ਇਕ
ਵਿਕਾਸਸ਼ੀਲ ਅੰਗ ਹਾਂ
ਬੇਸ਼ੱਕ ਔਰਤ ਹਾਂ।

ਪਿੰਡ ਤੇ ਡਾਕਖਾਨਾ ਨਾਈਵਾਲਾ
ਜ਼ਿਲਾ ਸਿਰਸਾ

# ਬਚਿਤ੍ਰ ਨਾਟਕ—ਇਕ ਅਪੂਰਵ ਕ੍ਰਿਤੀ

ਕਿਸ਼ਤ ਨੰ. ੧੪

—ਪ੍ਰਿੰ: ਬੇਅੰਤ ਕੌਰ

## ਅਧਿਆਇ ੧੦

### ਖ਼ਾਨਜਾਦੇ ਦਾ ਆਗਮਨ

ਅਲਫ ਖ਼ਾਨ ਹਾਰ ਕੇ ਲਾਹੌਰ ਪਹੁੰਚ ਗਿਆ। ਉਸ ਦਾ ਹਾਲ ਸੁਣ ਕੇ ਦਿਲਵਾਰ ਖਾਂ ਨੇ ਆਪਣੇ ਪੁੱਤਰ ਨੂੰ ਆਨੰਦਪੁਰ ਸਾਹਿਬ ਭੇਜਿਆ। ਰਾਤ ਦਾ ਵੇਲਾ ਸੀ ਅਤੇ ਉਸ ਚੁੱਪ ਚੁਪੀਤੇ ਨਦੀ ਦੇ ਕੰਢੇ ਆਣ ਡੇਰਾ ਲਾਇਆ। ਸ. ਆਲਮ ਸਿੰਘ ਨੇ ਜਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਾਰੀ ਖ਼ਬਰ ਦੇ ਦਿੱਤੀ। ਗੁਰੂ ਜੀ ਦੇ ਹੁਕਮ ਅਨੁਸਾਰ ਉਸੇ ਸਮੇਂ ਨਗਾਰੇ ਵੱਜਣ ਲੱਗ ਪਏ। ਇਧਰ ਦਾ ਸ਼ੋਰ-ਸ਼ਰਾਬਾ ਮੁਸਲਮਾਨੀ ਸੈਨਾ ਨੇ ਸੁਣ ਲਿਆ ਅਤੇ ਉਹਨਾਂ ਨੂੰ ਪੂਰਣ ਵਿਸ਼ਵਾਸ ਹੋ ਗਿਆ ਕਿ ਉਹਨਾਂ ਦੇ ਪਹੁੰਚਣ ਦੀ ਖ਼ਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਪਹੁੰਚ ਗਈ ਹੈ। ਇਕ ਤਾਂ ਖੂਬ ਕੜਾਕੇ ਦੀ ਸਰਦੀ ਸੀ, ਉਹ ਪ੍ਰੇਸ਼ਾਨ ਹੋ ਰਹੇ ਸਨ, ਅਤੇ ਸਤਿਗੁਰੂ ਜੀ ਦੀ ਫੌਜ ਦਾ ਖੜਾਕਾ ਧਮਾਕਾ ਸੁਣ ਉਹ ਉਥੋਂ ਭੱਜ ਗਏ। ਰਸਤੇ ਵਿੱਚ ਉਸਨੇ ਬਰਵਾ ਪਿੰਡ ਨੂੰ ਲੁੱਟ ਲਿਆ ਅਤੇ ਭਲਾਣ ਚਲਾ ਗਿਆ। ਇਸ ਵਿੱਚ ੪ ਚਉਪਈਆਂ, ੨ ਦੋਹਰੇ, ੨ ਨਰਾਜ, ੨ ਭੁਜੰਗ ਪ੍ਰਯਾਤ ਛੰਦ ਮਿਲਾ ਕੇ ਕੁਲ ੧੦ ਛੰਦ ਹਨ।

### ॥ ਚੌਪਈ ॥

ਬਹੁਤ ਬਰਖ ਇਹ ਭਾਂਤਿ ਬਿਤਾਏ॥
ਚੁਨਿ ਚੁਨਿ ਚੋਰ ਸਭੈ ਗਹਿ ਘਾਏ॥
ਕੇਤਕਿ ਭਾਜਿ ਸਹਿਰ ਤੇ ਗਏ॥
ਭੂਖ ਮਰਤ ਫਿਰਿ ਆਵਤ ਭਏ॥੧॥

ਸ਼ਬਦਾਰਥ : ਬਰਸ-ਸਾਲ।

ਭਾਵਾਰਥ : ਇਸ ਤਰ੍ਹਾਂ ਹੀ ਬਹੁਤ ਸਾਲ ਬਿਤਾਏ। ਸਾਰੇ ਚੋਰ ਚੁਣ-ਚੁਣਕੇ ਫੜ ਕੇ ਮਾਰੇ। ਕਿੰਨੇ ਹੀ ਸ਼ਹਿਰ ਚੋਂ ਭੱਜ ਕੇ ਚਲੇ ਗਏ। ਜਦੋਂ ਉਹ ਭੁੱਖਮਰਨ ਲੱਗੇ ਤਾਂ ਸ਼ਹਿਰ ਵਿੱਚ ਵਾਪਸ ਆ ਗਏ।

ਤਬ ਲੌ ਖਾਨ ਦਿਲਾਵਰ ਆਏ॥
ਪੂਤ ਅਪਨ ਹਮ ਓਰ ਪਠਾਏ॥
ਦ੍ਵੈਕ ਘਰੀ ਬੀਤੀ ਨਿਸਿ ਜਬੈ॥
ਚੜਤ ਕਰੀ ਖਾਨਨ ਮਿਲਿ ਤਬੈ॥੨॥

ਸ਼ਬਦਾਰਥ : ਦਿਲਾਵਰ - ਦਿਲਾਵਰ ਖਾਨ। ਪੂਤ - ਪੁੱਤਰ। ਦ੍ਵੈਕ - ਦੋ ਕੁ ਘੜੀ। ਨਿਸਿ - ਰਾਤ।

ਭਾਵਾਰਥ : ਉਨੇ ਚਿਰ ਤਕ ਦਿਲਾਵਰ ਖਾਨ (ਪਹਾੜੀ ਰਾਜਿਆਂ ਕੋਲੋਂ ਮਾਮਲਾ ਉਗਰਾਹੁਣ ਲਈ) ਆਇਆ। ਉਸਨੇ ਆਪਣਾ ਪੁੱਤਰ ਸਾਡੇ ਵੱਲ ਭੇਜ ਦਿੱਤਾ। ਜਦੋਂ ਦੋ ਘੜੀਆਂ ਰਾਤ ਲੰਘ ਗਈ ਤਾਂ ਪਠਾਣਾਂ ਨੇ ਇਕੱਠਿਆਂ ਹੋ ਕੇ ਸਾਡੇ ਵਲ ਚੜ੍ਹਾਈ ਕਰ ਦਿੱਤੀ।

ਜਬ ਦਲ ਪਾਰ ਨਦੀ ਕੇ ਆਯੋ॥
ਆਨ ਆਲਮੈ ਹਮੈ ਜਗਾਯੋ॥
ਸੋਰੁ ਪਰਾ ਸਭਹੀ ਨਰ ਜਾਗੇ॥
ਗਹਿ ਗਹਿ ਸਸਤ੍ਰ ਬੀਰ ਰਿਸ ਪਾਗੇ॥੩॥

ਸ਼ਬਦਾਰਥ : ਨਦੀ-ਦਰਿਆ ਸਤਲੁਜ। ਆਲਮੈ-ਡਿਊਟੀ ਦੇ ਸਰਦਾਰ ਆਲਮ ਸਿੰਘ। ਪਾਗੇ-ਰੋਹ ਵਿੱਚ ਰੰਗੇ ਗਏ।

ਭਾਵਾਰਥ : ਜਦੋਂ ਪਠਾਣਾਂ ਦਾ ਦਲ ਨਦੀ ਤੋਂ ਪਾਰ ਆ ਗਿਆ ਤਾਂ ਆਲਮ ਸਿੰਘ ਨੇ ਸਾਨੂੰ ਜਗਾ ਕੇ ਫੌਜ ਦੇ ਆਉਣ ਦੀ ਖਬਰ ਦਿੱਤੀ। ਰੌਲਾ ਪੈ ਗਿਆ ਅਤੇ ਸਾਰੇ ਬੰਦੇ ਜਾਗ ਪਏ। ਸਾਰੇ ਬੀਰ ਯੋਧੇ ਸ਼ਸ਼ਤ੍ਰ ਫੜ ਫੜ ਕੇ ਗੁੱਸੇ ਵਿਚ ਭਰ ਗਏ।

ਛੂਟਨ ਲਗੀ ਤੁਫੰਗੈਂ ਤਬਹੀ॥
ਗਹਿ ਗਹਿ ਸਸਤ੍ਰ ਰਿਸਾਨੇ ਸਬਹੀ॥
ਕ੍ਰੂਰ ਭਾਂਤਿ ਤਿਨ ਕਰੀ ਪੁਕਾਰਾ॥
ਸੋਰੁ ਸੁਨਾ ਸਰਤਾ ਕੇ ਪਾਰਾ॥੪॥

ਸ਼ਬਦਾਰਥ : ਤੁਫੰਗੈਂ-ਬੰਦੂਕਾਂ। ਰਿਸਾਨੇ-ਗੁੱਸੇ ਵਿੱਚ ਆ ਗਏ। ਕ੍ਰੂਰ-ਡਰਾਉਣੀ ਸੂਰਤ। ਸਰਤਾ-ਨਦੀ ਸਤਿਲੁਜ।

ਭਾਵਾਰਥ : ਉਸੇ ਵੇਲੇ ਹੀ ਬੰਦੂਕਾਂ ਚਲਣ ਲਗ ਪਈਆਂ। ਸਾਰੇ ਹੀ ਸ਼ਸ਼ਤ੍ਰ ਫੜ ਕੇ ਅਤਿ ਕ੍ਰੋਧਵਾਨ ਹੋ ਗਏ। ਉਹਨਾਂ ਨੇ ਡਰਾਉਣੇ ਤਰੀਕੇ ਨਾਲ ਪੁਕਾਰ ਕੀਤੀ ਅਤੇ ਉਹਨਾਂ ਦਾ ਇਹ ਰੌਣਾ ਨਦੀ ਦੇ ਪਾਰ ਤੋਂ ਸੁਣਾਈ ਦੇਣ ਲਗ ਪਿਆ।

### ਭੁਜੰਗ ਪ੍ਰਯਾਤ ਛੰਦ ॥

ਬਜੀ ਭੇਰ ਭੁੰਕਾਰ ਧੁੰਕੇ ਨਗਾਰੇ॥
ਮਹਾਂਬੀਰ ਬਾਨੈਤ ਬੰਕੇ ਬਕਾਰੇ॥
ਭਏ ਬਾਹੁ ਆਘਾਤ ਨੱਚੇ ਮਰਾਲੰ॥
ਕ੍ਰਿਪਾ ਸਿੰਧੁ ਕਾਲੀ ਗਰੱਜੀ ਕਰਾਲੰ॥੫॥

ਸ਼ਬਦਾਰਥ : ਬਾਨੈਤ-ਬਾਣਧਾਰੀ। ਆਘਾਤ-ਵਾਰ, ਚੋਟ। ਕਰਾਲੰ-ਡਰਾਉਣੀ ਗਰਜ।

ਭਾਵਾਰਥ : ਛੋਟੇ ਨਗਾਰਿਆਂ ਦੀ ਭੂੰਕਾਰ ਹੋਈ ਅਤੇ

ਸੂਹਣੇ ਸੂਰਮੇ ਤੀਰ ਕਮਾਨ ਧਾਰਣ ਕਰਕੇ ਗੱਜ ਉੱਠੇ। ਦੋਹਾਂ ਪਾਸਿਆਂ ਤੋਂ ਬਾਹਾਂ ਦੇ ਵਾਰ ਹੋਏ ਅਤੇ ਘੋੜੇ ਨੱਠ ਉੱਠੇ।

**ਨਦੀਯੰ ਲਖਿਯੋ ਕਾਲਰਾਤ੍ਰੰ ਸਮਾਨੰ॥**
**ਕਰੇ ਸੂਰਮਾ ਸੀਤ ਪਿੰਗੰ ਪ੍ਰਮਾਨੰ॥**
**ਇਤੇ ਬੀਰ ਗੱਜੇ ਭਏ ਨਾਦ ਭਾਰੇ॥**
**ਭਜੇ ਖਾਨ ਖੂਨੀ ਬਿਨਾ ਸਸਤ੍ਰ ਝਾਰੇ॥੬॥**

**ਸ਼ਬਦਾਰਥ :** ਕਾਲ ਰਾਤ੍ਰੰ-ਮੌਤ ਦੀ ਰਾਤ। ਸੀਤ-ਸਰਦੀ। ਝਾਰੇ-ਚਲਾਏ। ਪਿੰਗੰ-ਪਿੰਗਲੇ।

**ਭਾਵਾਰਥ :** ਪਠਾਣਾਂ ਨੇ ਨਦੀ ਨੂੰ ਕਾਲ ਦੀ ਰਾਤ ਵਾਂਗ ਸਮਝਿਆ। ਬਹੁਤ ਅਧਿਕ ਸਰਦੀ ਨੇ ਸੂਰਮਿਆਂ ਨੂੰ ਪਿੰਗਲਿਆਂ ਵਾਂਗ ਕਰ ਦਿੱਤਾ। ਇਸ ਪਾਸੇ ਸੂਰਬੀਰ ਗਰਜ ਰਹੇ ਸਨ, ਇਹਨਾਂ ਦੀ ਆਵਾਜ਼ ਦਾ ਬੋਲ ਬਹੁਤ ਉੱਚਾ ਹੋ ਰਿਹਾ ਸੀ। ਕਾਤਲ ਪਠਾਣ ਇਸ ਹੱਲੇ ਗੁੱਲੇ ਨੂੰ ਸੁਣ ਕੇ ਸ਼ਸ਼ਤ੍ਰ ਚਲਾਏ ਬਿਨਾ ਹੀ ਭੱਜ ਗਏ।

## ਨਰਾਜ ਛੰਦ॥

**ਨਿਲੱਜ ਖਾਨ ਭੱਜਿਯੋ॥ ਕਿਨੀ ਨ ਸਸਤ੍ਰ ਸੱਜਿਯੋ॥**
**ਸੁ ਤਿਆਗ ਖੇਤ ਕੋ ਚਲੇ॥ ਸੁ ਬੀਰ ਬੀਰਹਾ ਭਲੇ॥੭॥**

**ਸ਼ਬਦਾਰਥ :** ਬੀਰਹਾ-ਬੀਰਾਂ ਨੂੰ ਮਾਰਨ ਵਾਲੇ।

**ਭਾਵਾਰਥ :** ਬੇਸ਼ਰਮ ਪਠਾਣ ਮੈਦਾਨ ਛੱਡ ਕੇ ਨੱਸ ਗਏ। ਕਿਸੇ ਨੇ ਵੀ ਸ਼ਸਤਰ ਨਾ ਚਲਾਇਆ। ਉਹ ਸੂਰਬੀਰ ਯੋਧੇ, ਯੋਧਿਆਂ ਨੂੰ ਮਾਰਨ ਵਾਲੇ ਰਣ ਭੂਮੀ ਛੱਡ ਕੇ ਚਲੇ ਗਏ।

**ਚਲੇ ਤੁਰੇ ਤੁਰਾਇਕੈ॥ ਸਕੇ ਨ ਸਸਤ੍ਰ ਉਠਾਇਕੈ॥**
**ਨ ਲੈ ਹਥਿਆਰ ਗੱਜਹੀ॥ ਨਿਹਾਰ ਨਾਰਿ ਲੱਜਹੀ॥੮॥**

**ਸ਼ਬਦਾਰਥ :** ਤੁਰਾਇ-ਭਜਾ ਕੇ। ਨਿਹਾਰ-ਵੇਖਦਾ।

**ਭਾਵਾਰਥ :** ਉਹ ਘੋੜੇ ਭਜਾ ਕੇ ਤੁਰ ਗਏ। ਉਹ ਸ਼ਸ਼ਤ੍ਰ ਨਾ ਉਠਾ ਸਕੇ ਅਤੇ ਨਾ ਹੀ ਸ਼ਸ਼ਤ੍ਰ ਫੜਕੇ ਗੱਜੇ। ਉਹ ਇਸਤਰੀਆਂ ਵਾਂਗ ਸ਼ਰਮਸਾਰ ਹੋਏ ਸਨ।

## ਦੋਹਰਾ॥

**ਬਰਵਾ ਗਾਂਉ ਉਜਾਰ ਕੈ ਕਰੇ ਮੁਕਾਮ ਭਲਾਨ॥**
**ਪ੍ਰਭ ਬਲ ਹਮੈ ਨ ਛੂਇ ਸਕੈ ਭਾਜਤ ਭਏ ਨਿਦਾਨ॥੯॥**

**ਸ਼ਬਦਾਰਥ :** ਮੁਕਾਮ-ਪੜਾਅ। ਪ੍ਰਭ ਬਲ-ਅਕਾਲ ਪੁਰਖ ਦੇ ਬਲ ਸਦਕਾ। ਨਿਦਾਨ-ਓੜਕ।

**ਭਾਵਾਰਥ :** ਭੱਜਦੇ ਹੋਏ ਪਠਾਣਾਂ ਨੇ ਰਸਤੇ ਵਿਚ ਬਰਵਾ ਪਿੰਡ ਨੂੰ ਉਜਾੜ ਦਿੱਤਾ ਅਤੇ ਭਲਾਨ ਪਿੰਡ ਵਿੱਚ ਡੇਰਾ ਕਰ ਲਿਆ। ਅਕਾਲ ਪੁਰਖ ਦੇ ਬਲ ਨਾਲ ਉਹ ਮੂਰਖ ਸਾਨੂੰ ਛੂਹ ਵੀ ਨਾ ਸਕੇ ਅਤੇ ਅੰਤ ਨੂੰ ਭੱਜ ਗਏ।

**ਤਵ ਬਲ ਈਹਾਂ ਨ ਪਰ ਸਕੈ ਬਰਵਾ ਹਨਾ ਰਿਸਾਇ॥**
**ਸਾਲਿਨ ਰਸ ਜਿਮ ਬਾਨੀਯੋ ਰੋਰਨ ਖਾਤ ਬਨਾਇ॥੧੦॥**

**ਸ਼ਬਦਾਰਥ :** ਹਨਾ-ਲੁੱਟ ਗਿਆ। ਸਾਲਿਨ-ਰੋਟੀ ਨਾਲ ਖਾਣ ਨੂੰ ਰਿੱਧੀ ਪੱਕੀ ਚੀਜ਼ ਦਾਲ ਜਾਂ ਭਾਜੀ।

**ਭਾਵਾਰਥ :** ਹੇ ਅਕਾਲ ਪੁਰਖ! ਆਪ ਜੀ ਦੇ ਬਲ ਨਾਲ ਦੁਸ਼ਮਨ ਸਾਡੇ ਤੇ ਹਮਲਾ ਨਾ ਕਰ ਸਕਿਆ ਅਤੇ ਗੁੱਸੇ ਵਿੱਚ ਆਕੇ ਬਰਵੇ ਪਿੰਡ ਨੂੰ ਲੁੱਟ ਲਿਆ। ਜਿਵੇਂ ਬਾਣੀਆ ਸਲੂਣੇ ਦਾ ਸਵਾਦ ਲਈ ਰੋੜਾਂ ਦੀ ਭਾਜੀ ਹੀ ਬਣਾਕੇ ਖਾ ਲਵੇ। ਭਾਵ ਪਠਾਣਾਂ ਦਾ ਜ਼ੋਰ ਗੁਰੂ ਗੋਬਿੰਦ ਸਿੰਘ ਜੀ ਉੱਤੇ ਨਾ ਪਿਆ ਅਤੇ ਗਰੀਬ ਖੱਤਰੀਆਂ ਨੂੰ ਹੀ ਲੁੱਟ ਗਿਆ।

*ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਖਾਨਜਾਦੇ ਕੋ ਆਗਮਨ ਤ੍ਰਾਸਿਤ ਉਠਿਜੈਬੋ ਬਰਨਨੰ ਨਾਮ ਦਸਮੋ ਧਿਆਇ ਸਮਾਪਤ ਮਸਤੁ ਸੁਭ ਮਸਤੁ॥੧੦॥ ਅਫਜੂ॥੩੫੮॥*

ਇਥੇ ਸੁੰਦਰ ਬਚਿਤ੍ਰ ਨਾਟਕ ਗ੍ਰੰਥ ਦਾ ਖ਼ਾਨ ਦੇ ਪੁੱਤਰ ਦਾ ਆਉਣਾ ਅਤੇ ਡਰਦੇ ਹੋਏ ਉਠ ਜਾਣ ਵਾਲੇ ਪ੍ਰਸਿੱਧ ਦਸਵੇਂ ਅਧਿਆਇ ਦਾ ਵਰਣਨ ਸਮਾਪਤ ਹੈ। ਸ਼ੁਭ ਹੈ, ਹੋਰ ੩੫੪ ਛੰਦ ਇਥੇ ਆ ਚੁੱਕੇ ਹਨ।

## *ਅਧਿਆਇ ੧੧*

## ਹੁਸੈਨੀ ਜੁੱਧ

ਜਿਸ ਵੇਲੇ ਦਿਲਾਵਰ ਖਾਂ ਦਾ ਪੁੱਤਰ ਹਾਰਕੇ ਵਾਪਸ ਲਾਹੌਰ ਗਿਆ ਤਾਂ ਉਸ ਦੇ ਪਿਤਾ ਨੇ ਉਸ ਨੂੰ ਬਹੁਤ ਫਿਟਕਾਰਿਆ ਅਤੇ ਭਰੇ ਦਰਬਾਰ ਵਿੱਚ ਐਲਾਨ ਕੀਤਾ ਕਿ ਕੋਈ ਐਸਾ ਸੂਰਮਾ ਹੈ ਜਿਹੜਾ ਪਹਾੜੀ ਰਾਜਿਆਂ ਅਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਸੋਧ ਸਕੇ। ਇਹ ਲਲਕਾਰ ਸੁਣ ਕੇ ਗੁਲਾਮ ਹੁਸੈਨੀ ਖਾਂ ਯੁੱਧ ਵਿੱਚ ਜਾਣ ਲਈ ਤਿਆਰ ਹੋ ਗਿਆ। ਦਿਲਾਵਰ ਖਾਂ ਨੇ ਉਸ ਦੀ ਸਹਾਇਤਾ ਲਈ ੨੦੦੦ ਪਠਾਣਾਂ ਦੀ ਫੌਜ ਉਸਨੂੰ ਨਾਲ ਦੇ ਦਿੱਤੀ। ਪਹਾੜਾਂ ਵਿੱਚ ਪਹੁੰਚਦਿਆਂ ਹੀ ਉਸ ਨੇ ਲੁੱਟ ਮਾਰ ਸ਼ੁਰੂ ਕਰ ਦਿੱਤੀ। ਪਹਿਲਾਂ ਮਧੁਕਰ ਸ਼ਾਹ ਡੱਡਵਾਲੀਏ ਨੂੰ ਆਪਣੇ ਅਧੀਨ ਕੀਤਾ ਤੇ ਫਿਰ ਕਹਲੂਰ ਵਲ ਚਲ ਪਿਆ। ਇਸ ਦੇ ਆਉਣ ਦੀ ਖਬਰ ਸੁਣਦਿਆਂ ਸਾਰ ਹੀ ਭੀਮ ਚੰਦ ਕਹਿਲੂਰੀਆ ਅਤੇ ਕ੍ਰਿਪਾਲ ਚੰਦ ਕਟੋਚੀਆ ਉਸ ਨੂੰ ਨਜ਼ਰਾਨਾ ਦੇਣ ਲਈ ਉਸ ਕੋਲ ਜਾ ਪਹੁੰਚਿਆ। ਇਹ ਵੇਖਕੇ ਹੁਸੈਨੀ ਨੂੰ ਬਹੁਤ ਅਹੰਕਾਰ ਹੋ ਗਿਆ ਅਤੇ ਉਸ ਨੇ ਸਲਾਹ ਕੀਤੀ ਕਿ ਅਨੰਦਪੁਰ ਸਾਹਿਬ ਨੂੰ ਲੁਟਿਆ ਜਾਵੇ। ਇਸਦੀ ਖਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪਹੁੰਚ ਗਈ। ਹੁਸੈਨੀ ਜਦੋਂ ਅਨੰਦਪੁਰ ਸਾਹਿਬ ਵੱਲ ਆ ਰਿਹਾ ਸੀ ਤਾਂ ਉਸ ਨੂੰ ਅੱਗੋਂ ਗੋਪਾਲ ੪੦੦੦ ਰੁਪਏ ਲੈ ਕੇ ਆਣ ਮਿਲਿਆ। ਕਟੋਚੀਏ ਨੇ ਹੁਸੈਨੀ ਨੂੰ ਦੱਸਿਆ, ਕਿ ਉਹ ਗੋਪਾਲ ਕੋਲੋਂ ੪੦੦੦ ਰੁਪਈਏ ਨਾ ਲੈਕੇ ੧੦,੦੦੦ ਰੁਪਏ ਦੀ ਮੰਗ ਕਰੇ। ਹੁਸੈਨੀ ਇਸ ਚਾਲ ਨੂੰ ਨਾ ਸਮਝ ਸਕਿਆ ਅਤੇ

ਉਸਨੇ ਉਸਨੂੰ ਫੜ ਲੈਣ ਦਾ ਫੈਸਲਾ ਕਰ ਲਿਆ। ਗੋਪਾਲ ਨੇ ਇਹ ਸਾਰੀ ਚਾਲ ਸਮਝ ਲਈ ਅਤੇ ਹੁਸੈਨੀ ਨੂੰ ਕਿਹਾ ਕਿ ਉਹ ਘਰ ਜਾ ਕੇ ੧੦,੦੦੦ ਰੁਪਏ ਲਿਆ ਕੇ ਉਸ ਨੂੰ ਦੇ ਦੇਵੇਗਾ। ਉਹ ਘਰ ਜਾ ਕੇ ਵਾਪਸ ਨਾ ਪਰਤਿਆ। ਹੁਸੈਨੀ ਨੂੰ ਬਹੁਤ ਕ੍ਰੋਧ ਆਇਆ ਤੇ ਉਸਨੇ ਗੋਪਾਲ ਨੂੰ ਕਿਲ੍ਹੇ ਵਿੱਚ ਪੰਦਰਾਂ ਪਹਿਰ ਘੇਰ ਕੇ ਰੱਖਿਆ। ਉਸ ਵੇਲੇ ਗੋਪਾਲ ਨੇ ਵੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਸਹਾਇਤਾ ਮੰਗੀ ਤੇ ਸਤਿਗੁਰੂ ਜੀ ਨੇ ਸੰਗਤੀਆ ਸਿੰਘ ਨੂੰ ਅਤੇ ਦਰਸ ਨੂੰ ਕੁਝ ਹੋਰ ਸਿੰਘ ਨਾਲ ਦੇ ਕੇ ਗੋਪਾਲ ਦੀ ਸਹਾਇਤਾ ਲਈ ਭੇਜ ਦਿੱਤਾ। ਗੋਪਾਲ ਨੇ ਸੰਗਤੀਆ ਸਿੰਘ ਨੂੰ ਹੁਸੈਨੀ ਕੋਲ ਸੁਲਹ ਕਰਨ ਲਈ ਦੂਤ ਬਣਾ ਕੇ ਭੇਜਿਆ। ਭੀਮ ਚੰਦ ਨੇ ਇਕ ਚਾਲ ਖੇਡੀ। ਉਸ ਨੇ ਸਹੁੰ ਚੁਕ ਕੇ ਸੰਗਤੀਆ ਸਿੰਘ ਨੂੰ ਕਿਹਾ ਕਿ ਉਹ ਗੋਪਾਲ ਨੂੰ ਉਹਨਾਂ ਕੋਲ ਲੈ ਜਾਵੇ। ਸੰਗਤੀਆ ਸਿੰਘ ਨੇ ਉਹਨਾਂ ਦੀ ਸੁਗੰਧ ਤੇ ਭਰੋਸਾ ਕਰਕੇ ਗੋਪਾਲ ਨੂੰ ਉਹਨਾਂ ਕੋਲ ਲੈ ਆਂਦਾ। ਉਹਨਾਂ ਦੇ ਦਿਲ ਤਾਂ ਬੇਈਮਾਨ ਪਹਿਲਾਂ ਤੋਂ ਹੀ ਸਨ। ਉਹਨਾਂ ਨੇ ਗੋਪਾਲ ਨੂੰ ਫੜ ਲੈਣ ਦੀ ਨੀਤੀ ਬਣਾਈ। ਗੋਪਾਲ ਇਹ ਸਾਰੀ ਚਾਲ ਸਮਝ ਗਿਆ ਅਤੇ ਭੱਜ ਕੇ ਵਾਪਸ ਆਪਣੀ ਫੌਜ ਵਿੱਚ ਚਲਾ ਗਿਆ। ਇਹ ਸਾਰੀ ਬੇਈਮਾਨੀ ਦਾ ਦ੍ਰਿਸ਼ ਵੇਖਕੇ ਸੰਗਤੀਆ ਸਿੰਘ ਨੂੰ ਗੁੱਸਾ ਆ ਗਿਆ ਅਤੇ ਸ਼ਸਤਰ ਫੜ ਕੇ ਯੁੱਧ ਦੇ ਮੈਦਾਨ ਵਿਚ ਪਹੁੰਚ ਗਿਆ। ਖੂਬ ਭਿਆਨਕ ਯੁੱਧ ਹੋਇਆ। ਸੰਗਤੀਆ ਸਿੰਘ ਆਪਣੇ ਸੈਨਕਾਂ ਸਮੇਤ ਸ਼ਹੀਦ ਹੋ ਗਏ। ਦਰਸੋ ਵੀ ਲੜਾਈ ਕਰਦਿਆਂ ਹੋਇਆਂ ਵੀਰਗਤੀ ਨੂੰ ਪ੍ਰਾਪਤ ਹੋ ਗਏ। ਅੰਤ ਵਿੱਚ ਭੀਮ ਚੰਦ ਹੁਸੈਨੀਨੂੰ ਮਰਵਾਕੇ ਮੈਦਾਨ ਛੱਡ ਕੇ ਭੱਜ ਗਿਆ। ਮੈਦਾਨ ਵਿੱਚ ਹਿੰਮਤਾ ਜ਼ਖ਼ਮੀ ਪਿਆ ਸੀ। ਗੋਪਾਲ ਨੇ ਉਸ ਨੂੰ ਸਾਰੀ ਲੜਾਈ ਦਾ ਮੂਲ ਕਾਰਨ ਜਾਣ ਕੇ ਜਾਨ ਤੋਂ ਮਾਰ ਦਿੱਤਾ। ਇਸ ਤਰ੍ਹਾਂ ਗੋਪਾਲ ਨੇ ਯੁੱਧ ਜਿੱਤ ਲਿਆ। ਜੰਗ ਦੇ ਸਮਾਪਤ ਹੋ ਜਾਣ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਅਕਾਲ ਪੁਰਖ ਪ੍ਰਭੂ ਦਾ ਧੰਨਵਾਦ ਕੀਤਾ। ਇਸ ਅਧਿਆਇ ਵਿੱਚ ੧੩ ਚਉਪਈਆਂ, ੧ ਤ੍ਰਿਭੰਗੀ, ੬ ਦੋਹਰੇ, ੫ ਨਰਾਜ, ੨ ਪਾਧੜੀ, ੧੮ ਭੁਜੰਗ ਪ੍ਰਯਾਤ, ੯ ਮਧੁਭਾਰ ਅਤੇ ੧੫ ਰਸਾਵਲ ਛੰਦ ਮਿਲਾ ਕੇ ਕੁਲ ੬੯ ਛੰਦ ਹਨ।

## ਹੁਸੈਨੀ ਜੁੱਧ ਕਥਨੰ॥

### ਭੁਜੰਗ ਪ੍ਰਯਾਤ ਛੰਦ॥

ਗਯੋ ਖਾਨਜਾਦਾ ਪਿਤਾ ਪਾਸ ਭੱਜੰ॥
ਸਕੇ ਜ੍ਵਾਬੁ ਦੈ ਨਾ ਹਨੇ ਸੂਰ ਲੱਜੰ॥
ਤਹਾ ਠੋਕ ਬਾਹਾ ਹੁਸੈਨੀ ਗਰੱਜਿਯੰ॥
ਸਭੈ ਸੂਰ ਲੈ ਕੈ ਸਿਲਾ ਸਾਜ ਸੱਜਿਯੰ॥੧॥

**ਸ਼ਬਦਾਰਥ** : ਖਾਨਜਾਦਾ-ਦਿਲਾਵਰ ਖਾਨ ਦਾ ਪੁੱਤਰ। ਲੱਜੰ-ਸ਼ਰਮਸਾਰ। ਸਿਲਾ-ਅਸਲਾ ਸਾਜ ਸਾਮਾਨ। ਸੱਜਿਓ-ਸਜਾਕੇ।

**ਭਾਵਾਰਥ** : ਖਾਨ ਦਾ ਪੁੱਤਰ ਆਪਣੇ ਪਿਤਾ ਪਾਸ ਭੱਜਕੇ ਗਿਆ। ਯੋਧੇ ਸ਼ਰਮ ਦੇ ਮਾਰੇ ਯੁੱਧ ਦਾ ਉੱਤਰ ਨਾ ਦੇ ਸਕੇ, ਕਿ ਉਹ ਕਿਉਂ ਦੌੜਕੇ ਆਏ ਸਨ ਅਤੇ ਉਹਨਾਂ ਨੇ ਮਾਮਲਾ ਕਿਉਂ ਨਹੀਂ ਉਗਰਾਹਿਆ। ਉਥੇ ਇਕ ਹੁਸੈਨੀ ਨਾਮ ਦਾ ਯੋਧਾ ਬਾਹਾਂ ਠੋਕ ਕੇ ਉਠਿਆ ਅਤੇ ਉਹ ਇਸ ਮੁਹਿੰਮ ਤੇ ਜਾਣ ਲਈ ਤਿਆਰ ਹੋ ਗਿਆ। ਉਸਨੇ ਸਾਰਿਆਂ ਯੋਧਿਆਂ ਨੂੰ ਨਾਲ ਲੈਕੇ ਹਥਿਆਰਾਂ ਦਾ ਸਾਜੋ ਸਾਮਾਨ ਸਜਾਇਆ।

ਕਰਿਯੋ ਜੋਰ ਸੈਨੰ ਹੁਸੈਨੀ ਪਯਾਨੰ॥
ਪ੍ਰਥਮ ਕੂਟਿ ਕੈ ਲੂਟ ਲੀਨੇ ਅਵਾਨੰ॥
ਪੁਨਰਿ ਡੱਢਵਾਲੰ ਕੀਯੋ ਜੀਤ ਜੇਰੰ॥
ਕਰੇ ਬੰਦਿ ਕੈ ਰਾਜਪੁੱਤ੍ਰਾਨ ਚੇਰੰ॥੨॥

**ਸ਼ਬਦਾਰਥ** : ਜੋਰ-ਇਕੱਠੀ ਕਰਕੇ। ਪਯਾਨੰ-ਚੜ੍ਹਾਈ ਕੀਤੀ। ਕੂਟਿ-ਪਹਾੜੀ। ਅਵਾਨੰ-ਆਮ ਲੋਕਾਂ ਦੇ ਘਰ। ਪੁਨਰਿ-ਫਿਰ। ਜੇਰੰ-ਅਧੀਨ। ਬੰਦਿ-ਬੰਦੀ। ਚੇਰੰ-ਦਾਸ।

**ਭਾਵਾਰਥ** : ਹੁਸੈਨੀ ਫੌਜ ਨੂੰ ਇਕੱਠੀ ਕਰਕੇ ਯੁੱਧ ਕਰਨ ਲਈ ਟੁਰ ਪਿਆ। ਸਭ ਤੋਂ ਪਹਿਲਾਂ ਪਹਾੜੀਆਂ ਦੇ ਘਰ ਲੁੱਟੇ। ਫਿਰ ਡੱਢਵਾਲੀਆਂ ਨੂੰ ਜਿੱਤ ਕੇ ਆਪਣੇ ਅਧੀਨ ਕਰ ਲਿਆ। ਰਾਜਪੁੱਤਰਾਂ ਨੂੰ ਕੈਦ ਕਰਕੇ ਗੁਲਾਮ ਬਣਾ ਲਿਆ।

ਪੁਨਰਿ ਦੂਨ ਕੋ ਲੂਟ ਲੀਨੋ ਸੁਧਾਰੰ॥
ਕੋਈ ਸਾਮੁਹੇ ਹ੍ਵੈ ਸਕਿਯੋ ਨ ਗਵਾਰੰ॥
ਲੀਯੋ ਛੀਨ ਅੰਨੰ ਦਲੰ ਬਾਂਟਿ ਦੀਯੰ॥
ਮਹਾਂਮੂੜ੍ਹਿਯੰ ਕੁਤਸਤੰ ਕਾਜ ਕੀਯੰ॥੩॥

**ਸ਼ਬਦਾਰਥ** : ਦੂਨ-ਦੋ ਪਹਾੜਾਂ ਵਿੱਚ ਪਧਰਲਾ ਮੈਦਾਨ। ਸੁਧਾਰੰ-ਬਣਾ ਕੇ ਚੰਗੀ ਤਰ੍ਹਾਂ। ਅੰਨੰ-ਅਨਾਜ। ਮੂੜ੍ਹਿਯੰ-ਮੂਰਖ। ਕੁਤਸਤੰ-ਬੁਰਾ ਮੰਦਾ।

**ਭਾਵਾਰਥ** : ਫਿਰ ਉਸ ਨੇ ਦੂਨ ਦੇ ਇਲਾਕੇ ਨੂੰ ਚੰਗੀ ਤਰ੍ਹਾਂ ਲੁੱਟ ਲਿਆ। ਕੋਈ ਵੀ ਮੂਰਖ ਉਹਨਾਂ ਦਾ ਸਾਹਮਣਾ ਨਾ ਕਰ ਸਕਿਆ। ਉਹਨਾਂ ਕੋਲੋਂ ਸਾਰਾ ਅਨਾਜ ਖੋਹ ਲਿਆ ਅਤੇ ਸੈਨਾ ਵਿੱਚ ਵੰਡ ਦਿੱਤਾ। ਮਹਾ ਮੂਰਖ ਹੁਸੈਨੀ ਨੇ ਇਹ ਬਹੁਤ ਬੁਰਾ ਕਰਮ ਕੀਤਾ।

### ਦੋਹਰਾ॥

ਕਿਤਕ ਦਿਵਸ ਬੀਤਤ ਭਏ ਕਰਤ ਉਸੈ ਉਤਪਾਤ॥
ਗੁਆਲੇਰੀਯਨ ਕੀ ਪਰਤ ਭੀ ਆਨ ਮਿਲਨ ਕੀ ਬਾਤ॥੪॥

**ਸ਼ਬਦਾਰਥ** : ਉਤਪਾਤ-ਸ਼ਰਾਰਤ ਭਰਿਆ ਜ਼ੁਲਮ। ਪਰਤ-ਆ ਪਈ।

ਭਾਵਾਰਥ : ਇਸ ਤਰ੍ਹਾਂ ਉਸ ਨੂੰ ਉਪੱਦਰ ਕਰਦਿਆਂ ਕੁਝ ਕੁ ਦਿਨ ਬੀਤ ਗਏ ਹੁਣ ਗੁਆਲੇਰੀਆਂ ਦੇ ਅਹਿਲਕਾਰਾਂ ਦੇ ਮੇਲ ਕਰਨ ਦੀ ਗੱਲਬਾਤ ਚਲ ਪਈ।

ਜੌ ਦਿਨ ਦੁਇਕ ਨ ਵੇ ਮਿਲਤ ਤਬ ਆਵਤ ਅਰਰਾਇ॥
ਕਾਲਿ ਤਿਨੂ ਕੇ ਘਰ ਬਿਖੇ ਡਾਰੀ ਕਲਹ ਬਨਾਇ॥੫॥

ਸ਼ਬਦਾਰਥ : ਨ-ਨਹੀਂ। ਵੇ-ਗਲੇਰੀਏ। ਅਰਰਾਇ-ਵੈਰੀਆਂ ਦੇ ਮੁਖੀ। ਤਿਨੂ-ਤਿਨਾਂ।

ਭਾਵਾਰਥ : ਪਹਾੜੀ ਰਾਜੇ ਜੇ ਦੋ ਕੁ ਦਿਨ ਹੋਰ ਨਾ ਮਿਲਦੇ ਤਾਂ ਉਸਨੇ ਮੇਰੇ ਉੱਤੇ ਗੱਜ ਕੇ ਆ ਪੈਣਾ ਸੀ। ਪਰ ਕਾਲ ਨੇ ਉਹਨਾਂ ਦੇ ਘਰ ਬਹਾਨਾ ਬਣਾ ਕੇ ਕਲਹ ਪਵਾ ਦਿੱਤੀ।

## ਚੌਪਈ॥

ਗੁਆਲੇਰੀਯਾ ਮਿਲਨ ਕਹ ਆਏ॥
ਰਾਮਸਿਘ ਭੀ ਸੰਗਿ ਸਿਧਾਏ॥
ਚਤਰਥ ਆਨ ਮਿਲਤ ਭਏ ਜਾਮੰ॥
ਫੂਟਿ ਗਈ ਲਖਿ ਨਜਰਿ ਗੁਲਾਮੰ॥੬॥

ਸ਼ਬਦਾਰਥ : ਚਤਰਥ-ਚੌਥੇ। ਜਾਮੰ-ਪਹਿਰ। ਲਖਿ-ਵੇਖਕੇ। ਗੁਲਾਮੰ-ਹੁਸੈਨੀ।

ਭਾਵਾਰਥ : ਗੁਆਲੇਰੀਆ ਰਾਜਾ ਗੁਪਾਲ, ਹੁਸੈਨੀ ਨੂੰ ਮਿਲਣ ਲਈ ਆਇਆ। ਰਾਮ ਸਿੰਘ ਜਸਵਾਲੀਆ ਸਰਦਾਰ ਵੀ ਗੱਲਬਾਤ ਕਰਨ ਲਈ ਨਾਲ ਟੁਰ ਪਿਆ, ਦਿਨ ਦੇ ਚੌਥੇ ਪਹਿਰ ਭਾਵ ਸ਼ਾਮ ਨੂੰ ਆਣ ਮਿਲੇ। ਗੁਲਾਮ ਹੁਸੈਨੀ ਦਾ ਨਜ਼ਰਾਨਾ ਵੇਖ ਕੇ ਉਸ ਦੀ ਨੀਅਤ ਮਾੜੀ ਹੋ ਗਈ।

## ਦੋਹਰਾ॥

ਜੈਸੇ ਰਵਿ ਕੇ ਤੇਜ ਤੇ ਰੇਤ ਅਧਿਕ ਤਪਤਾਇ॥
ਰਵਿ ਬਲ ਛੁਦ੍ਰ ਨ ਜਾਨਈ ਆਪਨ ਹੀ ਗਰਬਾਇ॥੭॥

ਸ਼ਬਦਾਰਥ : ਰਵਿ-ਸੂਰਜ। ਤੇਜ-ਧੁਪ। ਤਪਤਾਇ-ਗਰਮ ਹੋ ਜਾਂਦੀ ਹੈ। ਛੁਦ੍ਰ-ਤੁੱਛ ਮਾਤਰ। ਗਰਬਾਇ-ਅਹੰਕਾਰ।

ਭਾਵਾਰਥ : ਜਿਵੇਂ ਸੂਰਜ ਦੇ ਤੇਜ ਨਾਲ ਰੇਤ ਬਹੁਤ ਤਪ ਜਾਂਦੀ ਹੈ, ਪਰ ਉਹ ਨੀਚ ਆਪਣੇ ਆਪ ਵਿੱਚ ਹੀ ਅਹੰਕਾਰ ਕਰਦੀ ਹੈ ਅਤੇ ਸੂਰਜ ਦੇ ਬਲ ਨੂੰ ਕੁਝ ਨਹੀਂ ਸਮਝਦੀ।

## ਚੌਪਈ॥

ਤੈਸੇ ਹੀ ਫੂਲ ਗੁਲਾਮ ਜਾਤਿ ਭਯੋ॥
ਤਿਨੈ ਨ ਦ੍ਰਿਸਟ ਤਰੇ ਆਨਤ ਭਯੋ॥
ਕਹਲੂਰੀਯਾ ਕਟੋਚ ਸੰਗਿ ਲਹਿ॥
ਜਾਨਾ ਆਨ ਨ ਮੋ ਸਰਿ ਮਹਿ ਮਹਿ॥੮॥

ਸ਼ਬਦਾਰਥ : ਤਰੇ-ਥਲੇ। ਲਹਿ-ਵੇਖਕੇ। ਆਨ-ਹੋਰ ਨਹੀਂ। ਸਰ-ਵਰਗਾ। ਮਹਿ-ਪ੍ਰਿਥਵੀ। ਮਹਿ-ਵਿੱਚ।

ਭਾਵਾਰਥ : ਠੀਕ ਰੇਤ ਦੀ ਤਰ੍ਹਾਂ ਗੁਲਾਮ ਹੁਸੈਨੀ ਅਹੰਕਾਰ ਵਿਚ ਫੁੱਲ ਗਿਆ। ਉਸ ਨੇ ਗੁਆਲੇਰੀਆਂ ਨੂੰ ਨਿਗਾਹ ਹੇਠ ਹੀ ਨਾ ਲਿਆਂਦਾ। ਕਾਹਲੂਰੀਆ ਭੀਮ ਚੰਦ ਕਟੋਚੀਆ ਕ੍ਰਿਪਾਲ ਚੰਦ ਨੂੰ ਇਕਠਿਆਂ ਵੇਖ ਕੇ ਹੁਸੈਨੀ ਨੇ ਸਮਝਿਆ ਕਿ ਉਸ ਵਰਗਾ ਧਰਤੀ ਉੱਤੇ ਹੋਰ ਕੋਈ ਨਹੀਂ।

ਤਿਨ ਜੋ ਧਨ ਆਨੋ ਸੋ ਸਾਥਾ॥
ਤੇ ਦੇ ਰਹੇ ਹੁਸੈਨੀ ਹਾਥਾ॥
ਦੇਤ ਲੇਤ ਆਪਨ ਕੁਰਰਾਨੇ॥
ਤੇ ਧਨਿ ਲੈ ਨਿਜਿ ਧਾਮ ਸਿਧਾਨੇ॥੯॥

ਸ਼ਬਦਾਰਥ : ਤਿਨ-ਉਹਨਾਂ ਗੁਲੇਰੀਆਂ ਨੇ। ਤੇ-ਉਹ। ਕੁਰਰਾਨੇ-ਲੜ ਪਏ। ਤੇ-ਗੁਆਲੇਰੀਏ।

ਭਾਵਾਰਥ : ਉਹਨਾਂ ਗੁਆਲੇਰੀਆਂ ਨੇ ਜੋ ਧਨ ਆਪਣੇ ਨਾਲ ਲਿਆਂਦਾ ਸੀ, ਉਹ ਹੁਸੈਨੀ ਦੇ ਹੱਥ ਵਿੱਚ ਦੇ ਰਹੇ ਸਨ। ਉਹ ਧਨ ਦੇਂਦਿਆਂ ਲੈਂਦਿਆਂ ਹੀ ਬੋਲ ਬੁਲਾਰੇ ਤੇ ਉਤਰ ਪਏ। ਗੁਆਲੇਰੀਏ ਆਪਣੇ ਧਨ ਨੂੰ ਲੈ ਕੇ ਵਾਪਸ ਆਪਣੇ ਘਰ ਚਲੇ ਗਏ।

ਚੇਰੋ ਤਬੈ ਤੇਜ ਤਨ ਤਯੋ॥
ਭਲਾ ਬੁਰਾ ਕਛ ਲਖਤ ਨ ਭਯੋ॥
ਛੰਦਬੰਦ ਨਹ ਨੈਕੁ ਬਿਚਾਰਾ॥
ਜਾਤ ਭਯੋ ਦੇ ਤਬਹਿ ਨਗਾਰਾ॥੧੦॥

ਸ਼ਬਦਾਰਥ : ਚੇਰੋ-ਗੁਲਾਮ ਹੁਸੈਨੀ। ਤਨ-ਸਰੀਰ। ਤਯੋ-ਤਣ ਗਿਆ। ਲਖਤ-ਵੇਖਿਆ। ਨੈਕੁ-ਰਤਾ ਵੀ।

ਭਾਵਾਰਥ : ਗੁਲਾਮ ਹੁਸੈਨੀ ਦਾ ਸਰੀਰ ਕ੍ਰੋਧ ਨਾਲ ਤਪ ਗਿਆ। ਉਸਨੂੰ ਭਲੇ ਬੁਰੇ ਦੀ ਕੋਈ ਪਹਿਚਾਣ ਨਾ ਰਹੀ। ਉਸ ਨੇ ਰਾਜਨੀਤੀ ਨੂੰ ਨਾ ਵਿਚਾਰਿਆ ਅਤੇ ਧੌਸਾ ਵਜਾ ਕੇ ਗੁਲੇਰੀਏ ਉੱਤੇ ਚੜ੍ਹਾਈ ਕਰ ਦਿੱਤੀ।

ਦਾਵ ਘਾਵ ਤਿਨ ਨੈਕੁ ਨ ਕਰਾ॥
ਸਿੰਘਹਿ ਘੇਰਿ ਸਸਾ ਕਹੁ ਡਰਾ॥
ਪੰਦ੍ਰਹ ਪਹਰਿ ਗਿਰਦ ਤਿਹ ਕੀਯੋ॥
ਖਾਨ ਪਾਨ ਤਿਨ ਜਾਨ ਨ ਦੀਯੋ॥੧੧॥

ਸ਼ਬਦਾਰਥ : ਸਿੰਘਹਿ-ਸ਼ੇਰ ਨੂੰ। ਘੇਰਿ-ਘੇਰਾ। ਸਸਾ-ਸਹਿਆ, ਖਰਗੋਸ਼। ਖਾਨ ਪਾਨ-ਖਾਣ ਪੀਣ ਦਾ ਸਾਮਾਨ। ਗਿਰਦ-ਘੇਰਾ।

ਭਾਵਾਰਥ : ਗੁਲਾਮ ਹੁਸੈਨੀ ਨੇ ਰਤਾ ਜਿੰਨੀ ਵੀ ਰਾਜਨੀਤਕ ਚਾਲ ਨਾ ਚੱਲੀ। ਕੀ ਕਦੇ ਸਹੇ ਨੇ ਵੀ ਸ਼ੇਰ ਨੂੰ ਘੇਰਾ ਪਾ ਕੇ ਡਰਾਇਆ ਹੈ ? ਉਸ ਨੇ ਪੰਦਰਾਂ ਪਹਿਰ ਕਿਲ੍ਹੇ ਨੂੰ ਘੇਰਾ ਪਾਈ ਰੱਖਿਆ। ਉਸ ਨੇ ਕੋਈ ਵੀ ਖਾਣ ਪੀਣ ਦੀਆਂ ਵਸਤੂਆਂ ਅੰਦਰ ਨਹੀਂ ਜਾਣ ਦਿੱਤੀਆਂ।

ਖਾਨ ਪਾਨ ਬਿਨੁ ਸੂਰ ਰਿਸਾਏ॥
ਸਾਮ ਕਰਨ ਹਿਤ ਦੂਤ ਪਠਾਏ॥
ਦਾਸ ਨਿਰਖ ਸੰਗਿ ਸੈਨ ਪਠਾਨੀ॥
ਫੂਲਿ ਗਯੋ ਤਿਨ ਕੀ ਨਹੀ ਮਾਨੀ॥੧੨॥

ਸ਼ਬਦਾਰਥ : ਖਾਣ ਪਾਣ-ਰਸਦ ਪਾਣੀ। ਸਾਮ-ਸੁਲਹ। ਪਠਾਏ-ਭੇਜੇ। ਦਾਸ-ਗੁਲਾਮ ਹੁਸੈਨੀ। ਨਿਰਖਿ-ਵੇਖ ਕੇ।

ਭਾਵਾਰਥ : ਜਦੋਂ ਯੋਧਿਆਂ ਨੂੰ ਰਸਦ ਪਾਣੀ ਨਾ ਮਿਲਿਆ ਤਾਂ ਉਹਨਾਂ ਨੂੰ ਅਤਿ ਕ੍ਰੋਧ ਆਇਆ। ਫਿਰ ਵੀ ਉਹਨਾਂ ਨੇ ਸੁਲਹ ਕਰਨ ਲਈ ਦੂਤ ਭੇਜੇ। ਹੁਸੈਨੀ ਆਪਦੇ ਨਾਲ ਪਠਾਣਾਂ ਦੀ ਫੌਜ ਦੇਖ ਕੇ ਅਹੰਕਾਰ ਵਿੱਚ ਆ ਗਿਆ ਅਤੇ ਉਸਨੇ ਉਹਨਾਂ ਦੀ ਇੱਕ ਵੀ ਨਾ ਮੰਨੀ।

ਦਾਸ ਸਹੰਸ੍ਰ ਅਬਹੀ ਕੈ ਦੈਹੂ॥
ਨਾਤਰ ਮੀਚ ਮੂੰਡ ਪਰ ਲੈਹੂ॥
ਸਿੰਘ ਸੰਗਤੀਯਾ ਤਹਾ ਪਠਾਏ॥
ਗੋਪਾਲੇ ਸੁ ਧਰਮ ਦੇ ਲਯਾਏ॥੧੩॥

ਸ਼ਬਦਾਰਥ : ਦਸ ਸਹੰਸ-ਦਸ ਹਜ਼ਾਰ। ਅਬ-ਹੁਣੇ ਹੀ। ਨਾ ਤਹੁ-ਨਹੀਂ ਤੇ। ਮੀਚ-ਮੌਤ। ਮੂੰਡ-ਸਿਰ ਉੱਤੇ। ਸਿੰਘ ਸੰਗਤੀਆ-ਗੁਰੂ ਕਾ ਸਿੱਖ। ਗੋਪਾਲੈ-ਗੁਲੇਰੀਏ ਰਾਜੇ ਨੂੰ।

ਭਾਵਾਰਥ : ਹੁਸੈਨੀ ਨੇ ਕਿਹਾ ਕਿ ਉਹ ਯਾ ਤਾਂ ਦਸ ਹਜ਼ਾਰ ਰੁਪਏ ਉਦੋਂ ਹੀ ਉਸ ਨੂੰ ਦੇ ਦੇਣ ਨਹੀਂ ਤਾਂ ਮੌਤ ਉਹਨਾਂ ਦੇ ਸਿਰਾਂ ਉੱਤੇ ਮੰਡਰਾ ਰਹੀ ਹੈ। ਇਹ ਸੁਣਕੇ ਭੀਮ ਚੰਦ ਨੇ ਸੰਗਤੀਆ ਸਿੰਘ ਨੂੰ ਗੋਪਾਲ ਕੋਲ ਭੇਜਿਆ ਜੋ ਉਸਨੂੰ ਧਰਮ ਦੀ ਸਹੁੰ ਦੇ ਕੇ ਭੀਮ ਚੰਦ ਕੋਲ ਲੈ ਆਇਆ।

ਤਿਨ ਕੇ ਸੰਗਿ ਨ ਉਨਕੀ ਬਨੀ॥
ਤਬ ਕ੍ਰਿਪਾਲ ਚਿਤ ਮੋ ਇਹ ਗਨੀ॥
ਐਸਿ ਘਾਤਿ ਫਿਰਿ ਹਾਥ ਨ ਐਹੈ॥
ਸਭਹੂੰ ਫੇਰਿ ਫਿਰਿ ਸਮੋ ਛਲਿ ਜੈਹੈ॥੧੪॥

ਸ਼ਬਦਾਰਥ : ਅਸਿ ਘਾਤਿ-ਮੌਕਾ। ਸਮੋ-ਮੌਕਾ। ਛਲਿ-ਠੱਗ।

ਭਾਵਾਰਥ : ਭੀਮ ਚੰਦ ਹੋਰਾਂ ਨਾਲ ਗੋਪਾਲ ਦੀ ਸੁਲਹ ਨਾ ਰਲੀ। ਤਦ ਕ੍ਰਿਪਾਲ ਚੰਦ ਕਟੌਚੀਏ ਦੇ ਚਿਤ ਵਿੱਚ ਵਿਚਾਰ ਆਇਆ ਕਿ ਅਜੇਹਾ ਮੌਕਾ ਫਿਰ ਹੱਥ ਵਿੱਚ ਨਾ ਆਵੇਗਾ। ਸਮੇਂ ਦਾ ਗੇੜ ਸਾਰਿਆਂ ਨੂੰ ਛਲ ਜਾਵੇਗਾ।

ਗੋਪਾਲੇ ਸੁ ਅਬੈ ਗਹਿ ਲੀਜੈ॥
ਕੈਦ ਕੀਜੀਐ ਕੈ ਬਧ ਕੀਜੈ॥
ਤਨਕ ਭਨਕ ਜਬ ਤਿਨ ਸੁਨ ਪਾਈ॥
ਨਿਜ ਦਲ ਜਾਤ ਭਯੋ ਭਟਰਾਈ॥੧੫॥

ਸ਼ਬਦਾਰਥ : ਗਹਿ-ਫੜ। ਬਧ-ਕਤਲ। ਤਨਕ-ਰਤਾ ਕੁ। ਭਨਕ-ਭਿਣਕ। ਤਿਨ-ਗੁਲੇਰੀਆਂ ਨੇ। ਭਟਰਾਈ-ਬਹਾਦਰੀ।

ਭਾਵਾਰਥ : ਕ੍ਰਿਪਾਲ ਚੰਦ ਨੇ ਇਹ ਫੈਸਲਾ ਕੀਤਾ ਕਿ ਗੋਪਾਲ ਚੰਦ ਨੂੰ ਫੌਰਨ ਫੜ ਲੈਣਾ ਚਾਹੀਦਾ ਹੈ। ਯਾ ਤਾਂ ਉਸ ਨੂੰ ਕੈਦ ਕਰ ਲਿਆ ਜਾਵੇ ਯਾ ਜਾਨ ਤੋਂ ਮਾਰ ਦਿੱਤਾ ਜਾਵੇ। ਗੋਪਾਲ ਨੂੰ ਜਦੋਂ ਇਸ ਗੱਲ ਬਾਰੇ ਥੋੜ੍ਹੀ ਜਹੀ ਭਿਣਕ ਪਈ ਤਾਂ ਉਹ ਬਹਾਦਰ ਰਾਜਾ ਝੱਟ ਪੱਟ ਆਪਣੇ ਦਲ ਵਿੱਚ ਚਲਾ ਗਿਆ।

## ਮਧੁਭਾਰ ਛੰਦ॥

ਜਬ ਗਯੋ ਗੁਪਾਲ॥ ਕੁੱਪਿਓ ਕ੍ਰਿਪਾਲ॥
ਹਿਮਤ ਹੁਸੈਨ॥ ਜੁੰਮੈ ਲੁਝੈਨ॥੧੬॥

ਸ਼ਬਦਾਰਥ : ਜੁੰਮੇ-ਚਲੇ। ਲੁਝੈਨ-ਲੜਨ ਲਈ।

ਭਾਵਾਰਥ : ਜਦੋਂ ਗੋਪਾਲ ਚੰਦ ਆਪਣੇ ਦਲ ਵਿੱਚੋਂ ਚਲਾ ਗਿਆ ਤਾਂ ਕ੍ਰਿਪਾਲ ਚੰਦ ਕਟੋਚੀਆ ਕ੍ਰੋਧਵਾਨ ਹੋ ਗਿਆ। ਗੋਪਾਲ ਚੰਦ ਹਿਮਤ ਕਰਕੇ ਹੁਸੈਨੀ ਵਲੋਂ ਲੜਨ ਲਈ ਟੁਰ ਪਿਆ।

ਕਰਿ ਕੈ ਗੁਮਾਨ॥ ਜੰਮੈ ਜੁਆਨ॥
ਬੱਜੇ ਤਬੱਲ॥ ਦੁੰਦਭ ਦਬੱਲ॥੧੭॥

ਸ਼ਬਦਾਰਥ : ਤਬੱਲ-ਢੋਲ। ਦੁੰਦਭ-ਨਗਾਰੇ। ਦੁਬੱਲ-ਜ਼ੋਰ ਨਾਲ।

ਭਾਵਾਰਥ : ਬੜਾ ਅਭਿਮਾਨ ਕਰਕੇ ਨੌਜਵਾਨ ਯੋਧੇ ਯੁੱਧ ਕਰਨ ਲਈ ਟੁਰ ਪਏ। ਢੋਲ ਅਤੇ ਨਗਾਰੇ ਬੜੇ ਜ਼ੋਰ ਨਾਲ ਵੱਜਣ ਲਗ ਪਏ।

ਬੱਜੇ ਨਿਸਾਣ॥ ਨੱਚੇ ਕਿਕਾਣ॥
ਬਾਹੇ ਤੜਾਕ॥ ਉੱਠੈ ਕੜਾਕ॥੧੮॥

ਸ਼ਬਦਾਰਥ : ਨਿਸਾਣ-ਨਗਾਰੇ। ਕਿਕਾਣ-ਘੋੜੇ।

ਭਾਵਾਰਥ : ਨਗਾਰੇ ਵੱਜਣੇ ਸ਼ੁਰੂ ਹੋ ਗਏ। ਘੋੜੇ ਨੱਚਣ ਲਗ ਪਏ, ਤੜ-ਤੜ ਗੋਲੀਆਂ ਚਲ ਰਹੀਆਂ ਸਨ ਅਤੇ ਸ਼ਸ਼ਤ੍ਰਾਂ ਦੀ ਕੜ-ਕੜ ਦੀ ਆਵਾਜ਼ ਹੋ ਰਹੀ ਸੀ।

ਬੱਜੇ ਨਿਸੰਗ॥ ਗੱਜੇ ਨਿਹੰਗ॥
ਛੂਟੇ ਕ੍ਰਿਪਾਨ॥ ਲਿੱਟੇ ਜੁਆਨ॥

ਸ਼ਬਦਾਰਥ : ਨਿਸੰਗ-ਬਿਨਾ ਝਿਜਕ। ਨਿਹੰਗ-ਸੂਰਬੀਰ। ਲਿਟੇ-ਲੋਟ ਰਹੇ।

ਭਾਵਾਰਥ : ਉਹ ਨਿਸੰਗ ਹੋ ਕੇ ਲੜੇ। ਸੂਰਬੀਰ ਗੱਜੇ, ਤਲਵਾਰਾਂ ਚੱਲ ਰਹੀਆਂ ਸਨ ਅਤੇ ਜੁਆਨ ਮਰ ਕੇ ਧਰਤੀ ਤੇ ਡਿਗ ਰਹੇ ਸਨ।

ਤੁਪੱਕ ਤੜਾਕ॥ ਕੈਬਰ ਕੜਾਕ॥
ਸੈਹਥੀ ਸੜਾਕ॥ ਛੋਹੀ ਛੜਾਕ॥੨੦॥

ਸ਼ਬਦਾਰਥ : ਤੁਪੱਕ-ਛੋਟੀਆਂ ਤੋਪਾਂ-ਬੰਦੂਕਾਂ। ਕੈਬਰ-ਤੀਰ। ਸੈਹਥੀ-ਲੰਬੇ ਦਸਤੇ ਵਾਲਾ ਨੇਜ਼ਾ। ਛੋਹੀ-ਛਵੀ।

**ਭਾਵਾਰਥ** : ਬੰਦੂਕਾਂ ਤੜ-ਤੜ ਕਰ ਰਹੀਆਂ ਹਨ। ਤੀਰ ਕੜਕਦੇ ਹਨ ਬਰਛੀਆਂ ਸਰਰ-ਸਰਰ ਕਰਕੇ ਵੱਜਦੀਆਂ ਹਨ ਅਤੇ ਛਵੀਆਂ ਛੜ-ਛੜ ਕਰਕੇ ਚਲਦੀਆਂ ਹਨ।

**ਗੱਜੇ ਸੁ ਬੀਰ॥ ਬੱਜੇ ਗਹੀਰ॥**
**ਬਿਚਰੇ ਨਿਹੰਗ॥ ਜੈਸੇ ਪਿਲੰਗ॥੨੧॥**

**ਸ਼ਬਦਾਰਥ** : ਗਹੀਰ-ਨਗਾਰੇ। ਨਿਹੰਗ-ਸੂਰਮੇ। ਪਿਲੰਗ-ਚਿਤਰਾ।

**ਭਾਵਾਰਥ** : ਯੁੱਧ ਦੇ ਮੈਦਾਨ ਵਿਚ ਸੂਰਮੇ ਗੱਜ ਰਹੇ ਹਨ। ਨਗਾਰੇ ਵੱਜ ਰਹੇ ਹਨ, ਸੂਰਮੇ ਯੁੱਧ ਦੇ ਮੈਦਾਨ ਵਿਚ ਇਸ ਤਰ੍ਹਾਂ ਫਿਰ ਰਹੇ ਹਨ ਜਿਵੇਂ ਜੰਗਲ ਵਿਚ ਚਿਤਰਾ ਫਿਰਦਾ ਹੈ।

**ਹੁੱਕੇ ਕਿਕਾਣ॥ ਧੁੱਕੇ ਨਿਸਾਣ॥**
**ਬਾਹੈ ਤੜਾਕ॥ ਝੱਲੈ ਝੜਾਕ॥੨੨॥**

**ਸ਼ਬਦਾਰਥ** : ਹੁੱਕੇ-ਹਿਣਹਿਣਾਏ। ਕਿਕਾਣ-ਘੋੜੇ।

**ਭਾਵਾਰਥ** : ਘੋੜੇ ਹਿਣਕ ਪਏ, ਨਗਾਰੇ ਵੱਜਣੇ ਸ਼ੁਰੂ ਹੋ ਗਏ। ਸੂਰਮੇ ਵਾਹੋਦਾਹੀ ਸ਼ਸਤ੍ਰ ਚਲਾਉਂਦੇ ਹਨ। ਪ੍ਰਤਿ ਪੱਖੀ ਜੋਧੇ ਸ਼ਸਤ੍ਰਾਂ ਦੇ ਵਾਰਾਂ ਨੂੰ ਝੱਲ ਰਹੇ ਹਨ।

**ਜੁੱਝੇ ਨਿਹੰਗ॥ ਲਿੱਟੇ ਮਲੰਗ॥**
**ਖੁੱਲੇ ਕਿਸਾਰ॥ ਜਨੁ ਜਟਾ ਧਾਰ॥੨੩॥**

**ਸ਼ਬਦਾਰਥ** : ਮਲੰਗ-ਮਸਤੀ ਚ ਰਹਿਣ ਵਾਲੇ। ਕਿਸਾਰ-ਕੇਸ।

**ਭਾਵਾਰਥ** : ਸੂਰਬੀਰ ਸੂਰਮੇ ਯੁੱਧ ਦੇ ਮੈਦਾਨ ਵਿਚ ਸ਼ਹੀਦ ਹੋ ਕੇ ਧਰਤੀ ਤੇ ਇਸ ਤਰ੍ਹਾਂ ਲੇਟੇ ਹੋਏ ਹਨ ਜਿਸ ਤਰ੍ਹਾਂ ਮਲੰਗ ਮਸਤੀ ਚ ਧਰਤੀ ਤੇ ਲੇਟੇ ਹੋਏ ਹੋਣ। ਉਨ੍ਹਾਂ ਦੇ ਕੇਸ ਖੁੱਲ੍ਹੇ ਹੋਏ ਹਨ, ਇੰਜ ਪ੍ਰਤੀਤ ਹੋ ਰਿਹਾ ਹੈ ਜਿਵੇਂ ਕੋਈ ਜਟਾਧਾਰੀ ਲੇਟੇ ਹੋਏ ਹੋਣ।

**ਸੱਜੇ ਰਜਿੰਦ੍ਰ॥ ਗੱਜੇ ਗਜਿੰਦ੍ਰ॥**
**ਉੱਤਰਿ ਖਾਨ॥ ਲੈ ਲੈ ਕਮਾਨ॥੨੪॥**

**ਸ਼ਬਦਾਰਥ** : ਰਜਿੰਦ੍ਰ-ਵੱਡੇ ਰਾਜੇ। ਗਜਿੰਦ੍ਰ - ਹਾਥੀ।

**ਭਾਵਾਰਥ** : ਮਹਾਨ ਰਾਜੇ ਸਜੇ ਹੋਏ ਹਨ ਵੱਡੇ-ਵੱਡੇ ਹਾਥੀ ਗਰਜਨਾ ਕਰ ਰਹੇ ਹਨ। ਵੱਡੇ-ਵੱਡੇ ਖਾਨ ਪਠਾਣ ਰਣ ਭੂਮੀ ਵਿਚ ਕਮਾਣਾਂ ਲੈਕੇ ਉਤਰ ਪਏ।

## ਤ੍ਰਿਭੰਗੀ ਛੰਦ॥

**ਕੁਪਿਯੋ ਕ੍ਰਿਪਾਲੰ ਸੱਜਿ ਮਰਾਲੰ ਬਾਹ ਬਿਸਾਲੰ ਧਰਿ ਢਾਲੰ॥**
**ਧਾਏ ਸਭ ਸੂਰੰ ਰੂਪ ਕਰੂਰੰ ਚਮਕਤ ਨੂਰੰ ਮੁਖਿ ਲਾਲੰ॥**
**ਲੈ ਲੈ ਸੁ ਕ੍ਰਿਪਾਨੰ ਬਾਣ ਕਮਾਣੰ ਸੱਜੇ ਜੁਆਨੰ ਤਨ ਤੱਤੰ॥**
**ਰਣਿ ਰੰਗ ਕਲੋਲੰ ਮਾਰਹੀ ਬੋਲੰ ਜਨੁ ਗਜ ਡੋਲੰ ਬਨ ਮੱਤੰ॥੨੫॥**

**ਸ਼ਬਦਾਰਥ** : ਸੱਜਿ-ਸਜਕੇ। ਮਰਾਲੰ-ਘੋੜੇ। ਬਿਸਾਲੰ-ਲੰਬੀ ਬਾਂਹ ਵਾਲਾ। ਕਰੂਰੰ-ਡਰਾਉਣੇ ਰੂਪ ਵਾਲੇ। ਤੱਤੰ-ਰੋਹ ਨਾਲ ਗਰਮ। ਰਣਿ ਰੰਗ-ਯੁਧ ਦੇ ਮੈਦਾਨ ਵਿੱਚ। ਕਲੋਲੰ-ਕਲੋਲਾਂ ਕਰਦੇ ਹੋਏ। ਮੱਤੰ-ਮਸਤ।

**ਭਾਵਾਰਥ** : ਕ੍ਰਿਪਾਲ ਚੰਦ ਬਹੁਤ ਕ੍ਰੋਧਿਤ ਹੋਇਆ, ਉਹ ਚਿੱਟੇ ਘੋੜੇ ਉੱਤੇ ਸਜਿਆ ਹੋਇਆ ਸੀ ਅਤੇ ਉਸਨੇ ਆਪਣੀਆਂ ਲੰਬੀਆਂ ਬਾਹਾਂ ਉੱਤੇ ਢਾਲ ਧਾਰਣ ਕੀਤੀ ਹੋਈ ਸੀ। ਡਰਾਉਣੇ ਰੂਪ ਵਾਲੇ ਸੂਰਮੇ ਜੰਗ ਕਰਨ ਲਈ ਟੁਰ ਪਏ ਜਿਨ੍ਹਾਂ ਦੇ ਮੂੰਹ ਲਾਲ ਹਨ ਅਤੇ ਉਹਨਾਂ ਦੇ ਮੁੱਖ ਤੇ ਨੂਰ ਚਮਕਦਾ ਹੈ। ਬੜੇ-ਬੜੇ ਬਾਂਕੇ ਸੂਰਬੀਰ ਜਵਾਨ ਆਪਣੇ ਹੱਥਾਂ ਵਿੱਚ ਤਲਵਾਰਾਂ ਅਤੇ ਤੀਰ ਕਮਾਨਾਂ ਲੈ ਕੇ ਆ ਰਹੇ ਹਨ। ਉਹਨਾਂ ਦੇ ਮੰਨ ਅੰਦਰ ਜੋਸ਼ ਠਾਠਾਂ ਮਾਰ ਰਿਹਾ ਹੈ। ਉਹ ਯੁੱਧ ਭੂਮੀ ਵਿਚ ਕਲੋਲਾਂ ਕਰਦੇ ਹੋਏ ਮਾਰੋ-ਮਾਰੋ ਹੀ ਬੋਲਦੇ ਹਨ। ਜਿਸ ਤਰ੍ਹਾਂ ਜੰਗਲ ਵਿਚ ਮਸਤ ਹਾਥੀ ਫਿਰਦੇ ਹਨ।

## ਭੁਜੰਗ ਛੰਦ॥

**ਤਬੈ ਕੋਪੀਯੰ ਕਾਂਗੜੇਸੰ ਕਟੋਚੰ॥**
**ਮੁਖੰ ਰਕਤ ਨੈਨੰ ਤਜੇ ਸਰਬ ਸੋਚੰ॥**
**ਉਤੇ ਉੱਠੀਯੰ ਖਾਨ ਖੇਤੰ ਖਤੰਗੰ॥**
**ਮਨੋ ਬਿਹਚਰੇ ਮਾਸ ਹੇਤੰ ਪਿਲੰਗੰ॥੨੬॥**

**ਸ਼ਬਦਾਰਥ** : ਕਟੋਚੰ-ਕ੍ਰਿਪਾਲ ਚੰਦ ਕਟੋਚ। ਰਕਤ-ਲਾਲ। ਸੋਚੰ-ਸਾਰੀਆਂ ਸੋਚਾਂ ਛੱਡ ਕੇ। ਖਾਨ-ਹੁਸੈਨੀ ਦਾ ਸਾਥੀ, ਪਠਾਣ। ਖੇਤੰ-ਮੈਦਾਨ ਵਿੱਚ।

**ਭਾਵਾਰਥ** : ਉਸ ਵੇਲੇ ਕਾਂਗੜੇ ਅਤੇ ਕਟੋਚ ਦੇ ਰਾਜੇ ਵੀ ਕ੍ਰੋਧਵਾਨ ਹੋ ਗਏ ਉਹਨਾਂ ਦੇ ਮੂੰਹ ਅਤੇ ਨੇਤਰ ਲਾਲ ਸਨ ਅਤੇ ਉਹਨਾਂ ਨੇ ਸਾਰੀਆਂ ਸੋਚਾਂ ਵਿਚਾਰਾਂ ਦਾ ਤਿਆਗ ਕਰ ਦਿੱਤਾ ਸੀ। ਉਧਰੋਂ ਪਠਾਣੀ ਸੈਨਕ ਵੀ ਤੀਰ ਕਮਾਨ ਫੜਕੇ ਖੜ੍ਹੇ ਸਨ ਮਾਨੋ ਚਿਤਰੇ ਮਾਸ ਵਾਸਤੇ ਬਨ ਵਿੱਚ ਫਿਰ ਰਹੇ ਹੋਣ।

**ਬੀਜ ਭੇਰ ਭੁੰਕਾਰ ਤੀਰੰ ਤੜੱਕੇ॥**
**ਮਿਲੇ ਹੱਥ ਬੱਖੰ ਕ੍ਰਿਪਾਨੰ ਕੜੱਕੇ॥**
**ਬਜੇ ਜੰਗ ਨੀਸਾਣ ਕੱਥੇ ਕਥੀਰੰ॥**
**ਫਿਰੈ ਰੁੰਡ ਮੁੰਡੰ ਤਨੰ ਤੱਛ ਤੀਰੰ॥੨੭॥**

**ਸ਼ਬਦਾਰਥ** : ਬੱਖੰ-ਵੱਖੀਆਂ। ਨੀਸਾਣ-ਧੌਂਸੇ, ਨਗਾਰੇ। ਕਥੀਰੰ-ਕਥਾ ਕਰਨ ਵਾਲਾ। ਰੁੰਡ-ਮੁੰਡ-ਸਿਰ ਤੋਂ ਬਿਨਾ ਧੜ।

**ਭਾਵਾਰਥ** : ਨਗਾਰਿਆਂ ਦੀ ਆਵਾਜ਼ ਆ ਰਹੀ ਹੈ, ਤੀਰਾਂ ਦੀ ਕੜ-ਕੜ ਹੋ ਰਹੀ ਹੈ। ਇਕ ਦੂਜੇ ਦੀਆਂ ਵੱਖੀਆਂ ਵਿੱਚ ਹੱਥ ਪਏ ਅਤੇ ਤਲਵਾਰਾਂ ਕੜ-ਕੜ ਕਰ ਉੱਠੀਆਂ। ਜੰਗ ਦੇ ਨਗਾਰੇ ਵੱਜ ਉਠੇ ਅਤੇ ਕਿਧਰੇ ਭੱਟ ਵਾਰਾਂ ਗਾਉਣ ਲਗ ਪਏ। ਕਿਧਰੇ ਧੜ, ਕਿਧਰੇ ਸਿਰ ਅਤੇ ਕਿਧਰੇ ਤੀਰਾਂ ਨਾਲ ਵਿਨ੍ਹੇ ਸਰੀਰ ਰੁਲ ਰਹੇ ਹਨ।

*(ਚਲਦਾ)*

ਕਹਾਣੀ

# ਸਰਬੀ

—ਸਿੰਦਰ ਕੌਰ, ਦਿੱਲੀ

ਅੱਜ ਸਰਬੀ ਆਪਣੇ ਪਿੰਡ ਜਾ ਰਹੀ ਸੀ, ਕਾਰ ਵਿਚ ਬੈਠੀ। ਹੱਥੀ ਸੋਨੇ ਦੀਆਂ ਚੂੜੀਆਂ, ਗਲ ਮੋਟੀ ਸਾਰੀ ਸੋਨੇ ਦੀ ਚੇਨ, ਚਮਕਦੀ ਜੁੱਤੀ, ਸੋਹਣਾ ਸਿਲਕੀ ਸੂਟ, ਸੋਹਣੀ ਚੁੰਨੀ। ਕਾਰ ਨੂੰ ਡਰਾਈਵਰ ਚਲਾ ਰਿਹਾ ਸੀ। ਉਸਦੇ ਬੱਚੇ ਦੋਵੇਂ ਉਸ ਦੇ ਨਾਲ ਸਨ। ਜਵਾਨੀ ਦੀ ਦਲ੍ਹੀਜ਼ ਤੇ ਪੈਰ ਰੱਖਦੀ ਉਸਦੀ ਸੋਹਣੀ ਧੀ ਚੰਗੇ ਸਕੂਲ ਵਿਚ ਇੰਗਲਿਸ਼ ਮੀਡੀਅਮ ਵਿਚ ਸਾਇੰਸ ਸਬਜੈਕਟ ਲੈ ਕੇ ਪੜ੍ਹ ਰਹੀ ਸੀ। ਉਹ ਆਪਣੀ ਧੀ ਨੂੰ ਡਾਕਟਰ ਬਣਾਨ ਦਾ ਖਿਆਲ ਰੱਖਦੀ ਸੀ। ਤੇ ਸੋਹਣਾ ਜਿਹਾ ਮੁੰਡਾ ਜੋ ਨੌਂਵੀ ਕਲਾਸ ਵਿਚ ਪੜ੍ਹਦਾ ਸੀ ਸੋਹਣੇ ਸੂਟ ਬੂਟ ਪਾਈ ਬੈਠਾ ਸੀ। ਅੱਜ ਉਸਦਾ ਮੁੰਡਾ ਇੰਜੀਨੀਅਰ ਬਣ ਰਿਹਾ ਸੀ। ਸਰਬੀ ਇੰਨੀ ਸਮਰਥ ਹੋ ਗਈ ਸੀ, ਪਰ ਉਹ ਆਪਣੇ ਪਿੰਡ  ਨੂੰ ਕਦੀ ਵੀ ਨਹੀਂ ਸੀ ਭੁਲਾ ਸਕੀ। ਜਿਵੇਂ ਜਿਵੇਂ ਪਿੰਡ ਨੇੜੇ ਆਉਂਦਾ ਜਾਂਦਾ ਸੀ ਉਸਦੇ ਕਲੇਜੇ ਦੀ ਧੜਕਣ ਹੋਰ ਤੇਜ਼ ਹੁੰਦੀ ਜਾਂਦੀ ਸੀ। ਉਸ ਸੀਨੇ ਤੇ ਹੱਥ ਰੱਖ ਲਿਆ ਸੀ ਅਤੇ ਆਪਣਾ ਵਿਛੜਿਆ ਪਿੰਡ ਵੇਖ ਕੇ, ਉਜੜਿਆ ਘਰ ਵੇਖਕੇ, ਆਪਣੀ ਹਰੀ ਭਰੀ ਪੈਲੀ ਵੇਖ ਕੇ ਜਿਸ ਵਿਚ ਕਦੀ ਉਹ ਨਰਮਾ ਚੁਗਦੀ ਹੁੰਦੀ ਸੀ ਨਾਲ ੮-੧੦ ਚੋਣੀਆਂ ਲੈ ਕੇ। ਸ਼ਾਮ ਨੂੰ ਘਰ ਆਉਂਦੀ ਸੀ ਤਾਂ ਪੰਡਾਂ ਥੱਬੀਆਂ ਨਰਮੇ ਦੀਆਂ ਨਾਲ ਲੈ ਕੇ। ਕਦੀ ਉਸਨੇ ਆਪਣੇ ਕਣਕ ਦੇ ਬੋਹਲ ਉਥੇ ਵੇਖੇ ਸਨ, ਕਦੀ ਝੋਨੇ ਦੇ ਹਰੇ-ਹਰੇ ਲਹਿਰਾਂਦੇ ਪਾਣੀ ਵਿਚ ਭਿੱਜੇ ਬੂਟੇ ਉਸ ਵੇਖੇ ਸਨ, ਕਦੀ ਉਸ ਉਥੋਂ ਖਰਬੂਜੇ ਵੇਲਾਂ ਨਾਲੋਂ ਤੋੜ ਭੰਨ ਕੇ ਖਾਧੇ ਸਨ ਤੇ ਕਦੀ ਗੰਨੇ ਚੂਪੇ ਸਨ। ਕਦੀ ਕੱਚੀਆਂ ਦੋਧੀਆਂ ਛੱਲੀਆਂ ਭੰਨ ਲਿਆਈ ਸੀ ਤੇ ਕਦੀ ਹਰਾ ਗੰਢਾ, ਧਨੀਆਂ ਸਣੇ ਸੱਜਰੀ ਸਬਜ਼ੀ ਦੇ ਪੁੱਟ ਲਿਆਂਦੀ ਸੀ। ਉਹ ਸੋਚ ਰਹੀ ਸੀ ਮੇਰਾ ਦਿਲ ਨਾ ਕਿਧਰੇ ਵੇਲ੍ਹ ਹੋ ਜਾਵੇ।

ਸਰਬੀ ਆਪਣੇ ਬੱਚਿਆਂ ਨੂੰ ਆਪਣਾ ਪਿੰਡ ਵਿਖਾਣ ਲਿਆਈ ਸੀ, ਜਿਥੇ ਉਸ ਕਦੀ ਸਹੇਲੀਆਂ ਨਾਲ ਰਲ ਕੇ ਪੀਘਾਂ ਚੜ੍ਹਾਈਆਂ ਸਨ। ਸਾਵਨ ਦੇ ਮਹੀਨੇ ਵਿਚ ਕੱਠੀਆਂ ਹੋ ਕੇ ਉਸ ਆਪਣੀਆਂ ਸਹੇਲੀਆਂ ਨਾਲ ਗਿੱਧਿ ਪਾਏ ਸਨ। ਸਰਬੀ ਨੇ ਬੂਰੀ ਮੱਝ ਦਾ ਦੁੱਧ ੧੯ ਸੇਰ ਦੀ ਬਾਲਟੀ ਭਰਕੇ ਚੋਇਆ ਸੀ ਕਦੀ ਚਾਟੀਆਂ ਭਰ-ਭਰਕੇ ਉਸ ਦੁੱਧ ਰਿੜਕਿਆ ਸੀ। ਲੱਸੀ ਉਹ ਰੋਜ਼ ਥੋਰਆਣੀਆਂ ਦੀਆਂ ਬਾਲਟੀਆਂ 'ਚ ਪਾ ਦਿੰਦੀ ਸੀ ਤੇ ਛੰਨਾ ਮੱਖਣ ਦਾ ਉਸ ਰੋਜ਼ ਹੱਥੀਂ ਕੱਢ ਕੇ ਸਾਂਭਿਆ ਸੀ। ਆਪਣੇ ਨਿੱਕੇ ਭੈਣ ਭਰਾਵਾਂ ਨੂੰ ਸਣੇ ਮਲਾਈ ਦੁੱਧ ਵਰਤਾਂਦੀ ਸੀ ਕੜੀ ਵਾਲੇ ਗਿਲਾਸਾਂ ਵਿਚ ਪਾ ਕੇ। ੨ ਪੀਪੇ ਘਿਉ ਦੇ ਉਸ ਦੀ ਲੱਕੜ ਵਾਲੀ ਅਲਮਾਰੀ ਵਿਚ ਭਰੇ ਈ ਰਹਿੰਦੇ ਸਨ। ਸਰਬੀ ਦੀ ਮਾਂ ਉਸ ਨੂੰ ਬੜਾ ਪਿਆਰ ਕਰਦੀ ਸੀ। ਪਿਉ ਸਰਬੀ ਦਾ ਗੱਲਾਂ ਪੱਟਿਆ ਸੀ, ਪਰ ਸੋਹਣੀ ਜਵਾਨ ਹੁੰਦੀ ਧੀ ਨੂੰ ਪਿਆਰ ਉਹ ਵੀ ਬੜਾ ਕਰਦਾ ਸੀ। ਜਦ ਸਰਬੀ ਘਰ ਵਿਚ ਸੋਹਣਾ ਗੋਹਿਆ ਲੈ ਕੇ ਪੋਚਾ ਫੇਰਦੀ ਚੁੱਲ੍ਹੇ ਤੇ ਚਿੱਟਾ ਪਰੋਲਾ ਮਾਰ ਭਾਂਡੇ ਮਾਂਜ ਧੋ ਕੇ ਲਿਸ਼ਕਾਕੇ ਜੋੜਦੀ ਸੀ ਤਾਂ ਵੀ ਉਹ ਥੱਕਦੀ ਨਹੀਂ ਸੀ। ਫਿਰ ਉਸ ਘਰ ਦੇ ਨਾਲ ਲੱਗੇ ਟਿਊਬਵੈੱਲ ਤੇ ਕੱਪੜੇ ਧੋਣ ਬਹਿ ਜਾਣਾ। ਜਦੋਂ ਅੰਨ-ਪਾਣੀ ਤੋਂ ਵਿਹਲੀ ਹੁੰਦੀ ਤਾਂ ਸਿਲਾਈ ਕਢਾਈ ਨੂੰ ਲੱਗ ਪੈਣਾ।

ਤੇ ਇਕ ਦਿਨ ਉਸਦੀ ਦਾਦੀ ਜਾ ਕੇ ਦੂਜੇ ਪਿੰਡ ਉਸਦਾ ਰਿਸ਼ਤਾ ਪੱਕਾ ਕਰ ਆਈ ਸੀ। ਉਸ ਦਾ ਹੋਣ ਵਾਲਾ ਪਤੀ ਦਿੱਲੀ ਕੰਮ ਕਰਦਾ ਸੀ। ਭਾਵੇਂ ਸਰਬੀ ਆਪ ੭-੮ ਜਮਾਤਾਂ ਈ ਪੜ੍ਹੀ ਸੀ ਪਿੰਡ ਦੇ ਸਕੂਲ ਵਿਚੋਂ, ਪਰ ਉਸ ਨੂੰ ਸਹੁਰੇ ਚੰਗੇ ਪੜ੍ਹੇ ਲਿਖੇ ਮਿਲ ਗਏ ਸਨ। ਸਰਬੀ ਹੁਣ ਚਾਅ ਨਾਲ ਭਰੀ ਸਾਰੀਆਂ ਸਹੇਲੀਆਂ ਨੂੰ ਦੱਸਦੀ ਸੀ ਕਿ ਉਹ ਦਿੱਲੀ ਜਾ ਕੇ ਰਵ੍ਹੇਗੀ। ਉਹ ਤੰਦੂਰ ਤੇ ਰੋਟੀਆਂ ਪਕਾਂਦਿਆਂ ਕੋਲ ਟਰਾਂਜ਼ਿਸਟਰ ਰੱਖ ਕੇ ਗਾਣੇ ਸੁਣਦੀ ਤੇ ਨੱਚਦੀ ਟੱਪਦੀ ਦਿਨ ਬਿਤਾਂਦੀ। ਸਰਬੀ ਦੀ ਮਾਂ ਉਸ ਨੂੰ ਵੇਖ ਕੇ ਫੁੱਲੀ ਨਾ ਸਮਾਂਦੀ। ਮਾਂ ਨੇ ਚਾਈਂ-ਚਾਈਂ ਸਰਬੀ ਦਾ ਦਾਜ ਬਣਾਨਾ ਸ਼ੁਰੂ ਕਰ ਦਿੱਤਾ। ਕਿਧਰੇ ਕਢਾਈ ਹੁੰਦੀ ਕਿਧਰੇ ਸੂਟ ਸੀਂਪਦੇ, ਕਿਧਰੇ ਬਿਸਤਰੇ ਬਣਦੇ। ਤੇ ਸਰਬੀ ਦਾ ਵਿਆਹ ਹੋ ਗਿਆ। ਪਿੰਡ ਛੱਡਕੇ ਸ਼ਹਿਰ ਜਾਣ ਦਾ ਚਾਅ ਉਸ ਨੂੰ ਬਹੁਤਾ ਸੀ।

ਤੇ ਅੱਜ ੨੦ ਸਾਲਾਂ ਮਗਰੋਂ ਸਰਬੀ ਆਪਣੇ ਪਿੰਡ ਚੱਲੀ ਸੀ। ਭਾਵੇਂ ਵਿਆਹ ਤੋਂ ਮਗਰੋਂ ਉਹ ੨-੪ ਵਾਰੀ ਪੇਕੇ ਗਈ ਸੀ, ਪਰ ਉਦੋਂ ਅਜੇ ਉਮਰ ਸਮਝ ਤੋਂ ਨਿੱਕੀ ਸੀ। ਅੱਜ ਤਾਂ ਸਰਬੀ ਉਥੇ ਸਿਰਫ ਆਪਣਾ ਪਿੰਡ ਵੇਖਣ ਜਾ ਰਹੀ ਸੀ। ਉਸ ਨੂੰ ਪਤਾ ਸੀ ਅੱਜ ਉਸਦੀ ਮਾਂ ਉਥੇ ਨਹੀਂ, ਘਰ ਉਹ ਨਹੀਂ, ਪੈਲੀ ਉਹ ਨਹੀਂ। ਉਹ ਤਾਂ ਸਭ ਕੁਝ ਉਜੜ ਚੁੱਕਾ ਸੀ, ਜ਼ਮੀਨ ਵਿਕ ਗਈ ਸੀ, ਘਰ ਢਹਿ ਗਿਆ ਸੀ। ਜਾਣਾ ਤਾਂ ਉਸ ਆਪਣੇ ਪਿੰਡ ਨੂੰ ਵੇਖਣ ਸੀ। ਗੁਆਢੀਆਂ ਦੇ ਘਰ ਜਾ ਪਹੁੰਚੀ, ਜਿਥੇ ਬਾਪੂ ਸਰਦਾਰਾ ਸਿੰਘ ਦੀਆਂ ਨੂੰਹਾਂ ਨੇ ਉਸਨੂੰ ਪਛਾਣਿਆ ਵੀ ਨਹੀਂ ਸੀ ਤੇ ਉਸਨੇ ਆਪ ਉਤਰ ਕੇ ਗੁਰਮੀਤੋ ਤੇ ਗੁਰਮੇਲੋ ਨੂੰ ਜੱਫੀ ਪਾ ਲਈ ਸੀ ਤੇ ਆਖਿਆ

ਸੀ—ਚਾਚੀ ਮੈਂ ਸਰਬੀ ਆਂ! "ਉਹ ਬਾਪੂ ਸਰਦਾਰਾ ਸਿੰਘ ਦੀਆਂ ਨੂੰਹਾਂ ਨੂੰ ਚਾਚੀ ਹੀ ਆਖਦੀ ਹੁੰਦੀ ਸੀ। ਪਛਾਣ ਦੱਸਣ ਤੇ ਉਹਨਾਂ ਆਖਿਆ ਸੀ, "ਤੂੰ ਸਾਡੀ ਸਰਬੀ ਏ!" ਤੂੰ ਤਾਂ ਪਛਾਣੀ ਨਹੀਂ ਜਾਂਦੀ। ਤੈਨੂੰ ਇੰਨੇ ਸਾਲਾਂ ਮਗਰੋਂ ਪਿੰਡ ਦਾ ਚੇਤਾ ਕਿਵੇਂ ਆ ਗਿਆ ?"

ਤੇ ਫਿਰ ਸਰਬੀ ਆਪਣੇ ਅਤੀਤ ਵਿਚ ਗੁਆਚ ਗਈ ਸੀ ਜਦੋਂ ਉਹ ਸਹੁਰੇ ਤੁਰੀ ਸੀ ਉਸ ਨੂੰ ਕਿੰਨਾ ਚਾਅ ਸੀ। ਤੇ ਮਗਰੋਂ ਫੇਰਾ ਪਾਣ ਆਈ ਨੂੰ ਇਸੇ ਗੁਰਮੀਤੋ ਚਾਚੀ ਨੇ ਦੱਸਿਆ ਸੀ—ਸਰਬੀ ਤੇਰੀ ਡੋਲੀ ਤੁਰੀ ਮਗਰੋਂ ਤੇਰੀ ਮਾਂ ਬਹੁਤ ਰੋਈ ਸੀ, ਮਸਾਂ ਚੁੱਪ ਕਰਾਈ ਸੀ। ਤੇਰੀ ਮਾਂ ਆਂਹਦੀ ਸੀ ਮੇਰੀ ਧੀ ਪਿੰਡ ਦੀ ਭੋਲੀ-ਭਾਲੀ ਏ, ਕਿਵੇਂ ਰਵ੍ਹੇਗੀ ਸ਼ਹਿਰ ਜਾ ਕੇ। ਪਰ ਤੂੰ ਤਾਂ ਸਾਨੂੰ ਭੁੱਲ ਈ ਗਈਉਂ।" ਸਰਬੀ ਸੋਚ ਰਹੀ ਸੀ ਕੀ ਹੋ ਗਿਆ ਮੇਰੇ ਜਾਣ ਮਗਰੋਂ ਜਿਵੇਂ ਘਰ ਵਿਚੋਂ ਰਿਜਕ ਈ ਉੱਡ ਗਿਆ। ਜਿਥੇ ਮੇਰੀਆਂ ਭਰਜਾਈਆਂ ਆਉਣੀਆਂ ਸਨ, ਭਤੀਜੇ ਭਤੀਜੀਆਂ ਖੇਡਣਾ ਸੀ ਉਹ ਘਰ ਢਹਿ ਕਿਵੇਂ ਗਿਆ? ਸਰਬੀ ਨੂੰ ਯਾਦ ਆ ਰਹੀ ਸੀ ਉਸਦੇ ਵਿਆਹ ਮਗਰੋਂ ਕਿਵੇਂ ਉਹਨਾਂ ਦੇ ਘਰ ਤਕਲੀਫ ਆ ਗਈ ਸੀ। ਜਵਾਨ ਹੁੰਦੀ ਭੈਣ ਬਿਮਾਰ ਹੋ ਗਈ ਸੀ। ਵਿਚਾਰੀ ਮਾਂ ਦੁਖੀ ਹੋ ਕੇ ਮਰ ਗਈ ਸੀ। ਨਿੱਕੇ ਭੈਣ ਭਰਾ ਰੁਲ ਗਏ ਸਨ। ਮਾਂ ਖੁਣੋਂ ਪਿਉ ਵੀ ਹੁਣ ਘਰ-ਬੂਹਾ ਛੱਡ ਕੇ ਬੱਚਿਆਂ ਨੂੰ ਲੈ ਕੇ ਦੂਜੇ ਥਾਂ ਜਾ ਬੈਠਾ ਸੀ। ਫਿਰ ਆ ਕੇ ਪਿਉ ਜ਼ਮੀਨ ਵੇਚ ਗਿਆ ਸੀ, ਉਹ ਜ਼ਮੀਨ ਜਿਹੜੀ ਮਾਂ ਨਾਲੋਂ ਵੀ ਪਿਆਰੀ ਸੀ ਸਰਬੀ ਨੂੰ। ਘਰ ਨੂੰ ਜੰਦਰਾ ਵੱਜ ਗਿਆ ਸੀ। ਸਰਬੀ ਦਾ ਦਾਦਾ ਵੀ ਹੁਣ ਬਿਮਾਰ ਰਹਿੰਦਾ ਸੀ ਤੇ ਦਾਦੀ ਵੀ ਵਡੇਰੀ ਸੀ ਆਖਿਰ ਉਹ ਵੀ ਚਲ ਵਸੇ।

ਤੇ ਇਕੋ ਇਕ ਚਾਚਾ-ਚਾਚੀ ਉਹ ਵੀ ਜ਼ਮੀਨ ਵੇਚ ਕੇ ਸ਼ਹਿਰ ਜਾ ਵਸੇ ਸਨ। ਸਰਬੀ ਦੀ ਭੈਣ ਦਾ ਵੀ ਵਿਆਹ ਹੋ ਗਿਆ ਸੀ, ਪਰ ਉਹ ਆਪਣੇ ਘਰ ਸੁਖੀ ਨਹੀਂ ਸੀ। ਤੇ ਹੁਣ ਵਾਪਿਸ ਆ ਕੇ ਪਿਉ ਕੋਲ ਈ ਦਿਨ ਪਈ ਕੱਟਦੀ ਸੀ। ਸਰਬੀ ਦੇ ਵੀਰ ਆਪੋ ਆਪਣੇ ਘਰਾਂ ਵਾਲੇ ਹੋ ਗਏ ਸਨ। ਸਾਰੇ ਸੁਖੀ ਸਨ, ਪਰ ਇਕ ਭਰਾ ਦੇ ਦਿਮਾਗ ਨੂੰ ਜ਼ਰਾ ਕਸਰ ਹੋ ਗਈ ਸੀ ਜੋ ਸਰਬੀ ਨੂੰ ਬਹੁਤਾ ਈ ਸਤਾਉਂਦਾ ਹੁੰਦਾ ਸੀ ਨਿੱਕਿਆਂ ਹੁੰਦਿਆਂ।

ਪਰ ਸਰਬੀ ਤਾਂ ਇਕ ਵਾਰੀ ਆਪਣਾ ਪਿੰਡ ਆਪਣੇ ਬੱਚਿਆਂ ਨੂੰ ਦਿਖਾਣਾ ਚਾਹੁੰਦੀ ਸੀ, ਸੋ ਤੁਰ ਆਈ ਸੀ। ਪਰ ਇਥੇ ਆ ਕੇ ਉਹ ਆਪਣਾ ਢੱਠਾ ਘਰ ਵੇਖ ਕੇ ਦਿਲ ਨਹੀਂ ਸਾਂਭ ਸਕੀ ਤੇ ਬੇਹੋਸ਼ ਹੋ ਗਈ ਸੀ। ਤੇ ਜਦੋਂ ਉਸ ਨੂੰ ਹੋਸ਼ ਆਈ ਤਾਂ ਚਾਚੀ ਗੁਰਮੀਤੋ ਨੇ ੨੦ ਸਾਲਾਂ ਦੀਆਂ ਗੱਲਾਂ ਸਾਰੀਆਂ ਦੱਸੀਆਂ ਸਰਬੀ ਨੂੰ ਤੇਰੀਆਂ ਸਹੇਲੀਆਂ ਕਿਥੇ ਵਿਆਹੀਆਂ ਤੇ ਹੋਰ ਵੀ ਕਈ ਨਵੀਆਂ ਪੁਰਾਣੀਆਂ। ਚਾਚੀ ਗੁਰਮੀਤੋ ਵੀ ਹੁਣ ਬੁੱਢੀ ਹੋ ਗਈ ਸੀ। ਉਸਦੇ ਬੱਚੇ ਜਵਾਨ ਹੋ ਗਏ ਸਨ ਤੇ ਚਾਚੀ ਉਹਨਾਂ ਨੂੰ ਕਹਿ ਰਹੀ ਸੀ, "ਇਹ ਤੁਹਾਡੀ ਭੈਣ ਏ ਸਰਬੀ! ਇਹ ਇਥੇ ਈ ਰਹਿੰਦੇ ਸਨ। ਇਸਨੇ ਇਥੇ ਈ ਬਚਪਨ ਗੁਜ਼ਾਰਿਆ ਤੇ ਇਥੋਂ ਈ ਇਸ ਦੀ ਡੋਲੀ ਗਈ ਸੀ। ਤੇ ਫਿਰ ਇਸ ਦੀ ਮਾਂ ਮਰ ਗਈ ਤੇ ਇਹਨਾਂ ਦਾ ਸਾਰਾ ਪਰਿਵਾਰ ਇਥੋਂ ਚਲਾ ਗਿਆ ਸੀ। ਤੇ ਅੱਜ ੨੦ ਸਾਲਾਂ ਮਗਰੋਂ ਇਸਨੂੰ ਪਿੰਡ ਵੇਖਣ ਦਾ ਚੇਤਾ ਪਤਾ ਨਹੀਂ ਕਿਵੇਂ ਆ ਗਿਆ।"

ਸਰਬੀ ਬੜੇ ਧਿਆਨ ਨਾਲ ਇਹ ਸਾਰਾ ਕੁਝ ਸੁਣ ਵੇਖ ਰਹੀ ਸੀ ਅਤੇ ਸਰਬੀ ਦੇ ਬੱਚੇ ਆਪਣਾ ਨਾਨਕਾ ਪਿੰਡ ਵੇਖ ਕੇ ਕਹਿ ਰਹੇ ਸਨ, "ਮੰਮੀ ਤੁਸੀਂ ਤਾਂ ਕਹਿੰਦੇ ਸੀ ਇਥੇ ਬੱਤੀ ਨਹੀਂ, ਸੀ ਹੁੰਦੀ, ਇਥੇ ਤਾਂ ਇਹਨਾਂ ਦੇ ਘਰ ਟੈਲੀਫੂਨ ਤੇ ਹੋਰ ਸਾਰਾ ਕੁਝ ਵੀ ਹੈਗਾ ਏ! ਪੱਕੀ ਸੜਕ ਤਾਂ ਦਰਵਾਜ਼ੇ ਦੇ ਅੱਗੋਂ ਈ ਲੰਘਦੀ ਏ। ਤੁਸੀਂ ਇਸ ਪਿੰਡ ਨੂੰ ਕਿਉਂ ਛੱਡਿਆ ? ਤੁਹਾਡੇ ਭਾਪਾ ਜੀ ਨੇ ਜ਼ਮੀਨ ਕਿਉਂ ਵੇਚੀ ? ਇਥੇ ਤਾਂ ਬੜੀ ਸ਼ਾਂਤੀ ਏ, ਬੜਾ ਚੰਗਾ ਲਗਿਆ ਏ ਇਥੇ ਆਕੇ। ਪਰ ਤੁਹਾਡਾ ਘਰ ਕਿਥੇ ਸੀ!"

ਸਰਬੀ ਭਰੀਆਂ ਅੱਖੀਆਂ ਨਾਲ ਬੱਚਿਆਂ ਨੂੰ ਦੱਸ ਰਹੀ ਸੀ, "ਪੁੱਤਰ ਸਾਡਾ ਘਰ ਤਾਂ ਢੱਠ ਗਿਆ ਏ, ਸਾਡੀ ਜ਼ਮੀਨ ਤਾਂ ਵਿਕ ਗਈ, ਸਾਡੀਆਂ ਮੱਝਾਂ ਗਾਵਾਂ ਪਤਾ ਨਹੀਂ ਕਿਥੇ ਗਈਆਂ। ਇਥੇ ਤਾਂ ਮੇਰੀ ਮਾਂ ਵੀ ਹੁੰਦੀ ਸੀ, ਮੇਰੀਆਂ ਭੈਣਾਂ ਭਰਾ, ਮੇਰੀਆਂ ਸਹੇਲੀਆਂ ਵੀ ਹੁੰਦੀਆਂ ਸਨ। ਪੁੱਤਰ ਜਦੋਂ ਪਿੰਡ ਸ਼ਹਿਰ ਵਿਛੜ ਜਾਂਦੇ ਨੇ ਘਰ ਢੱਠ ਜਾਂਦੇ ਨੇ ਤਾਂ ਇਸ ਤਰ੍ਹਾਂ ਦੀ ਈ ਮਿਲਣੀ ਹੁੰਦੀ ਏ...... ਆਪਣੇ ਪਿੰਡ ਨਾਲ ਆਪਣੇ ਘਰ ਨਾਲ।" ਤੇ ਸਰਬੀ ਆਪਣੇ ਬੱਚਿਆਂ ਨੂੰ ਲੈ ਕੇ ਜਲਦੀ ਈ ਵਾਪਿਸ ਦਿੱਲੀ ਪਰਤ ਆਈ ਸੀ।

# ਜੂਨੀਅਰ ਵਿਸ਼ਵ ਹਾਕੀ ਕੱਪ—ਚਿਰਾਂ ਪਿੱਛੋਂ ਮਿਲਿਆ ਗੌਰਵ

*—ਪ੍ਰੋ. ਜਗੀਰ ਸਿੰਘ ਕਾਹਲੋਂ*

੨੧ ਅਕਤੂਬਰ ੨੦੦੧ ਦਾ ਦਿਨ ਭਾਰਤੀ ਹਾਕੀ ਦੇ ਇਤਿਹਾਸ ਵਿੱਚ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਗਿਆ ਹੈ। ਇਸ ਦਿਨ ਭਾਰਤੀ ਜੂਨੀਅਰ ਹਾਕੀ ਟੀਮ ਨੇ ਕਪਤਾਨ ਗਗਨ ਅਜੀਤ ਸਿੰਘ ਦੀ ਅਗਵਾਈ ਹੇਠ ਫਾਈਨਲ ਮੁਕਾਬਲੇ ਵਿੱਚ ਅਰਜਨਟਾਈਨਾ ਨੂੰ ੬-੧ ਨਾਲ ਹਰਾ ਕੇ ਪਹਿਲੀ ਵਾਰ ਜੂਨੀਅਰ ਵਿਸ਼ਵ ਹਾਕੀ ਕੱਪ ਚੁੰਮਿਆ। ਇਸ ਤੋਂ ਪਹਿਲਾਂ ਭਾਰਤੀ ਟੀਮ ਕੁਝ ਮੌਕਿਆ ਤੇ ਜਿੱਤ ਦੇ ਨੇੜੇ ਪਹੁੰਚ ਜ਼ਰੂਰ ਜਾਂਦੀ ਰਹੀ, ਪਰ ਜਿੱਤਣ ਦਾ ਮਾਣ ਕਦੇ ਹਾਸਲ ਨਾ ਕਰ ਸਕੀ। ਇਸ ਜਿੱਤ ਨਾਲ ਜਿੱਥੇ ਭਾਰਤੀ ਹਾਕੀ ਦੇ ਚੰਗੇ ਦਿਨ ਪਰਤਣ ਦੀ ਆਸ ਬੱਝੀ ਹੈ ਉੱਥੇ ਇਸ ਦਾ ਇਹ ਮਹੱਤਵ ਵੀ ਹੈ ਕਿ ਵਿਸ਼ਵ ਪੱਧਰ ਤੇ ੧੯੮੦ ਦੀਆਂ ਉਲੰਪਿਕ ਖੇਡਾਂ ਦੇ ਸੋਨ—ਤਮਗੇ ਤੋਂ ਪਿੱਛੋਂ ਪਹਿਲੀ ਵਾਰ ਇਹ ਵਿਸ਼ਵ ਪੱਧਰ ਦਾ ਮੁਕਾਬਲਾ ਭਾਰਤ ਨੇ ਜਿੱਤਿਆ ਹੈ। ਇਸ ਜਿੱਤ ਦਾ ਸਿਹਰਾ ਜਿੱਥੇ ਟੀਮ ਦੇ ਕੋਚ ਸ. ਰਜਿੰਦਰ ਸਿੰਘ ਦੇ ਸਿਰ ਬੱਝਦਾ ਹੈ, ਉੱਥੇ ਹੋਰ ਵੀ ਬਹੁਤ ਸਾਰੇ ਹਾਂ—ਪੱਖ ਹਨ, ਜਿਨ੍ਹਾਂ ਸਦਕਾ ਇਹ ਜਿੱਤ ਹਾਸਲ ਹੋਈ ਹੈ। ਪਹਿਲੀ ਜ਼ਰੂਰੀ ਗੱਲ ਟੀਮ ਦੇ ਕੋਚ ਸ. ਰਜਿੰਦਰ ਸਿੰਘ ਬਾਰੇ ਇਹ ਹੈ ਕਿ ਉਹ ਖ਼ੁਦ ਵੀ ਉੱਚ ਕੋਟੀ ਦਾ ਖਿਡਾਰੀ ਰਿਹਾ ਹੈ। ਉਸ ਦੇ ਇਸ ਗੁਣ ਦਾ ਅਸਰ ਖਿਡਾਰੀਆਂ ਤੇ ਪੈਣਾ ਲਾਜ਼ਮੀ ਸੀ। ਇਸ ਤੋਂ ਬਿਨਾਂ ਉਹ ਪਿਛਲੇ ਚਾਰ ਸਾਲਾਂ ਤੋਂ ਲਗਾਤਾਰ ਟੀਮ ਨੂੰ ਸਿਖਲਾਈ ਦਿੰਦਾ ਆ ਰਿਹਾ ਹੈ। ਇਹ ਬਹੁਤ ਹੀ ਚੰਗੇ ਭਾਗਾਂ ਵਾਲੀ ਗੱਲ ਸਾਬਤ ਹੋਈ ਹੈ, ਨਹੀਂ ਤਾਂ ਆਮ ਤੌਰ ਤੇ ਕੋਚ ਥੋੜ੍ਹੇ-ਥੋੜ੍ਹੇ ਸਮੇਂ ਪਿੱਛੋਂ ਬਦਲ ਜਾਂਦੇ ਰਹੇ ਹਨ। ਕੋਚ ਨੇ ਇੱਕ ਹੋਰ ਵਧੀਆ ਗੱਲ ਇਹ ਕੀਤੀ ਕਿ ਉਹ ਖਿਡਾਰੀਆਂ ਵਿੱਚ ਟੀਮ ਭਾਵਨਾ ਵਿਕਸਿਤ ਕਰਨ ਵਿੱਚ ਸਫਲ ਰਿਹਾ। ਸਾਰੇ ਖਿਡਾਰੀ ਟੀਮ ਭਾਵਨਾ ਨਾਲ ਖੇਡਦੇ ਰਹੇ, ਕਿਸੇ ਨੇ ਵੀ ਨਿੱਜੀ ਖੇਡ ਖੇਡਣ ਦਾ ਜਤਨ ਨਹੀਂ ਕੀਤਾ। ਇਸ ਦਾ ਪ੍ਰਭਾਵ ਜਿੱਤ ਕੇ ਆਏ ਖਿਡਾਰੀਆਂ ਨਾਲ ਕੀਤੀਆਂ ਗੱਲਾਂਬਾਤਾਂ ਤੋਂ ਵੀ ਮਿਲਦਾ ਹੈ। ਉਹ ਇਹ ਗੱਲ ਬੜੇ ਜ਼ੋਰ ਨਾਲ ਕਹਿੰਦੇ ਹਨ ਕਿ ਇਹ ਜਿੱਤ ਸਮੁੱਚੀ ਟੀਮ ਦੀ ਜਿੱਤ ਹੈ।

ਇਸ ਜਿੱਤ ਪਿੱਛੇ ਬਹੁਤ ਵੱਡਾ ਹੱਥ—ਹਾਕੀ ਦੀਆਂ ਨਰਸਰੀਆਂ—ਹਾਕੀ ਅਕਾਦਮੀਆਂ ਤੇ ਹਾਕੀ ਨਾਲ ਜੁੜੀਆਂ ਸੰਸਥਾਵਾਂ ਦਾ ਹੈ। ਛੋਟੀ ਉਮਰ ਦੇ ਪ੍ਰਤਿਭਾਵਾਨ ਖਿਡਾਰੀਆਂ ਨੂੰ ਤਿਆਰ ਕਰਨ ਵਿੱਚ ਇਨ੍ਹਾਂ ਸੰਸਥਾਵਾਂ ਨੇ ਬਹੁਤ ਵੱਡਾ ਹਿੱਸਾ ਪਾਇਆ ਹੈ। ੨੧ ਸਾਲ ਤੋਂ ਘੱਟ ਉਮਰ ਦੇ ਇਨ੍ਹਾਂ ਸਭਨਾਂ ਖਿਡਾਰੀਆਂ ਨੇ ੧੦-੧੨ ਸਾਲ ਦੀ ਉਮਰ ਵਿੱਚ ਹਾਕੀ ਖੇਡਣੀ ਆਰੰਭ ਕੀਤੀ ਸੀ। ਇਸ ਤਰ੍ਹਾਂ ਹਰ ਖਿਡਾਰੀ ਕੋਲ ੮-੯ ਸਾਲ ਦਾ ਖੇਡਣ ਦਾ ਤਜਰਬਾ ਹੈ। ਜਿਸ ਵਿੱਚ ਅੰਤਰ-ਰਾਸ਼ਟਰੀ ਮੁਕਾਬਲਿਆਂ ਦਾ ਤਜਰਬਾ ਵੀ ਸ਼ਾਮਲ ਹੈ। ਟੀਮ ਮੁਕਾਬਲਿਆਂ ਦਾ ਤਜਰਬਾ ਵੀ ਸ਼ਾਮਲ ਹੈ। ਟੀਮ ਵਿਚਲੇ ਖਿਡਾਰੀ ਸੁਰਜੀਤ ਹਾਕੀ ਅਕਾਦਮੀ ਜਲੰਧਰ ਅਤੇ ਸਪੋਰਟਸ ਸਕੂਲ ਜਲੰਧਰ ਵਰਗੀਆਂ ਵਕਾਰੀ ਸੰਸਥਾਵਾਂ ਨਾਲ ਜੁੜੇ ਰਹੇ ਹਨ।

ਪੰਜਾਬੀ ਖਿਡਾਰੀਆਂ ਦੀ ਭਾਰਤੀ ਹਾਕੀ ਨੂੰ ਵਿਸ਼ੇਸ਼ ਦੇਣ ਰਹੀ ਹੈ। ਇਹ ਇੱਕ ਇਤਿਹਾਸਕ ਸੱਚਾਈ ਹੈ ਕਿ ਜਦੋਂ ਵੀ ਭਾਰਤੀ ਟੀਮ ਨੇ ਅੰਤਰ-ਰਾਸ਼ਟਰੀ ਮੁਕਾਬਲੇ ਜਿੱਤੇ, ਹਰ ਸਮੇਂ ਪੰਜਾਬੀ ਖਿਡਾਰੀ ਵੱਡੀ ਗਿਣਤੀ ਵਿੱਚ ਯੋਗਦਾਨ ਪਾਉਂਦੇ ਰਹੇ। ਇਸ ਜੇਤੂ ਟੀਮ ਵਿੱਚ ੯ ਪੰਜਾਬੀ ਖਿਡਾਰੀਆਂ ਦੀ ਸ਼ਮੂਲੀਅਤ ਨੇ ਇਹ ਸਾਬਿਤ ਕਰ ਦਿੱਤਾ ਹੈ ਕਿ ਪੰਜਾਬੀ ਖਿਡਾਰੀਆਂ ਤੋਂ ਬਿਨਾਂ ਭਾਰਤੀ ਹਾਕੀ ਦੀ ਗਤ ਨਹੀਂ ਹੈ। ਕਪਤਾਨ ਗਗਨ ਅਜੀਤ ਸਿੰਘ, ਕੰਵਲਪ੍ਰੀਤ ਸਿੰਘ, ਜੁਗਰਾਜ ਸਿੰਘ, ਤੇਜਬੀਰ ਸਿੰਘ, ਰਾਜਪਾਲ ਸਿੰਘ, ਇੰਦਰਜੀਤ ਸਿੰਘ, ਦੀਪਕ ਠਾਕਰ, ਪ੍ਰਭਜੋਤ ਸਿੰਘ ਅਤੇ ਬਿਕਰਮਜੀਤ ਸਿੰਘ ਨੇ ਭਾਰਤੀ ਟੀਮ ਨੂੰ ਵਿਸ਼ੇਸ਼ ਬਲ ਬਖਸ਼ਿਆ। ਗਗਨ ਅਜੀਤ ਸਿੰਘ ਤੇ ਤੇਜਬੀਰ ਅਤੇ ਦੀਪਕ ਠਾਕਰ ਨੇ ਜਿੱਥੇ ਤੇਜ਼ ਤਰਾਰ ਫਾਰਵਰਡ ਹੋਣ ਦਾ ਸਬੂਤ ਦਿੱਤਾ, ਉੱਥੇ ਫੁੱਲ ਬੈਕ ਜੁਗਰਾਜ ਸਿੰਘ ਅਤੇ ਕੰਵਲਪ੍ਰੀਤ ਰੱਖਿਆ ਪੰਕਤੀ ਵਿੱਚ ਚੱਟਾਨ ਵਾਂਗ ਡਟੇ ਰਹੇ। ਜੁਗਰਾਜ ਸਿੰਘ ਨੇ ਫਾਈਨਲ ਵਿੱਚ ਤਿੰਨਾਂ ਵਿੱਚੋਂ ਦੋ ਪਨੈਲਟੀ ਕਾਰਨਰਾਂ ਨੂੰ ਗੋਲ ਵਿੱਚ ਬਦਲ ਕੇ ਇੱਕ ਹੋਣਹਾਰ ਪਨੈਲਟੀ ਕਾਰਨਰ ਐਕਸਪਰਟ ਬਣਨ ਦੀ ਟੋਹ ਦਿੱਤੀ।

ਲੋਕਾਂ ਅਤੇ ਸਰਕਾਰ ਨੇ ਵੀ ਖਿਡਾਰੀਆਂ ਨੂੰ ਤਕੜੀ ਸ਼ਾਬਾਸ਼ ਦੇ ਕੇ ਉਤਸ਼ਾਹਿਤ ਕੀਤਾ ਹੈ, ਜੋ ਖੁਸ਼ਕਿਸਮਤੀ ਵਾਲੀ ਗੱਲ ਹੈ। ਜਿਵੇਂ ਇਨ੍ਹਾਂ ਖਿਡਾਰੀਆਂ ਦਾ ਥਾਂ-ਥਾਂ ਭਰਪੂਰ ਸੁਆਗਤ ਹੋਇਆ ਹੈ ਇਸ ਨਾਲ ਖਿਡਾਰੀਆਂ ਦੇ ਹੌਸਲੇ ਵਧੇ ਹਨ। ਪੰਜਾਬ ਸਰਕਾਰ ਨੇ ਨੌਕਰੀ ਕਰਦੇ ਖਿਡਾਰੀਆਂ ਨੂੰ ਤਰੱਕੀ, ਇੱਕ-ਇੱਕ ਲੱਖ ਰੁਪਿਆ ਨਕਦ ਅਤੇ ਮੋਹਾਲੀ ਵਿਖੇ ਇੱਕ-ਇੱਕ ਰਿਹਾਇਸ਼ੀ ਪਲਾਟ ਦੇ ਕੇ ਸ਼ਲਾਘਾਯੋਗ ਕੰਮ ਕੀਤਾ ਹੈ।

ਹੁਣ ਇਨ੍ਹਾਂ ਖਿਡਾਰੀਆਂ ਨੂੰ ਉਤਸ਼ਾਹਿਤ ਕਰਕੇ, ਸਾਂਭ ਕੇ, ਯੋਗ ਅਗਵਾਈ ਦੇ ਕੇ ਸੀਨੀਅਰ ਹਾਕੀ ਟੀਮ ਵਿੱਚ ਖੇਡਣ ਦੇ ਮੌਕੇ ਦੇਣ ਦੀ ਲੋੜ ਹੈ।

*ਸਪੋਰਟਸ ਕਾਲਜ, ਜਲੰਧਰ*

# ਨਾਮਧਾਰੀਆਂ ਦਾ ਕੁੰਭ ਮੇਲਾ

—ਬਲਦੇਵ ਰਾਜ ਮਨੌਤਾ

ਓਦਾਂ ਤਾਂ ਭਾਵੇਂ ਕਦੀ ਵੀ ਮੌਕਾ ਨਾ ਮਿਲਦਾ ਭੈਣੀ ਸਾਹਿਬ ਜਾਣ ਦਾ। ਜਾਣਾ ਤਾਂ ਇਕ ਪਾਸੇ ਰਿਹਾ, ਸ਼ਾਇਦ ਨਾਂਅ ਵੀ ਕਦੀ ਜੁਬਾਨ ਤੇ ਨਾ ਆਉਂਦਾ। ਪਰ ੫-੬ ਸਾਲ ਤੋਂ ਸਬੱਬ ਹੀ ਐਸਾ ਬਣ ਗਿਆ ਕਿ ਹਰ ਛੇ ਮਹੀਨੇ ਬਾਦ ਚਾਰ ਕੁ ਦਿਨ ਭੈਣੀ ਸਾਹਿਬ ਰਹਿਣ ਦਾ ਸੁਭਾਗ ਪ੍ਰਾਪਤ ਹੋ ਜਾਂਦਾ ਹੈ। ਉਹ ਵੀ ਏਦਾਂ ਕਿ ਨਾਮਧਾਰੀਆਂ ਦੇ ਸਾਲ ਵਿਚ ਦੋ ਮੇਲੇ ਲੱਗਦੇ ਹਨ—ਇਕ ਹੋਲੇ ਦਾ ਮੇਲਾ ਤੇ ਇਕ ਅੱਸੂ ਮਹੀਨੇ ਦਾ ਜਪ ਪ੍ਰਯੋਗ ਦਾ ਮੇਲਾ। ਇਹਨਾਂ ਦੋਹਾਂ ਮੇਲਿਆਂ ਤੇ ਜਾਣਾ ਕੀ ਕਰਨ ਹੁੰਦਾ ਐ....ਜਗਦੀਸ਼ ਸਿੰਘ ਵਰਿਆਮ ਦੇ ਨਾਲ ਵਰਿਆਮ ਰਸਾਲੇ ਵੇਚਣ। ਵੇਚਣ ਤਾਂ ਕੀ ਜ਼ਿਆਦਾਤਰ ਚੰਦੇ ਉਗਰਾਹੁਣੇ ਹੁੰਦੇ ਹਨ ਜਾਂ ਨਵੇਂ ਮੈਂਬਰ ਬਣਾਉਣੇ ਹੁੰਦੇ ਹਨ। ਰਸੀਦਾਂ ਕੱਟੋ, ਪੈਸੇ ਲਓ ਤੇ ਗਾਹਕ ਦੇ ਹੱਥ ਰਸੀਦ ਫੜਾ ਦਿਓ। ਮੇਲੇ ਦੇ ਚਾਰੇ ਦਿਨਾਂ ਵਿਚ ਇਹ ਕੰਮ ਤੇ ਕਰਨੇ ਹੀ ਹੁੰਦੇ ਹਨ। ਪਰ ਨਾਲ ਲਗਦਾ ਸਭ ਤੋਂ ਵਧੀਆ ਕੰਮ (ਮੌਕਾ) ਇਹ ਕਰਨ ਨੂੰ ਮਿਲ ਜਾਂਦਾ ਹੈ ਕਿ ਸਵੇਰੇ ੫ ਕੁ ਵਜੇ ਉਠਕੇ ਇਸ਼ਨਾਨ ਪਾਣੀ ਕਰਕੇ ਆਸਾ ਦੀ ਵਾਰ ਵਿਚ ਸਤਿਗੁਰੂ ਜੀ ਦੇ ਸਿੱਧੇ ਤੌਰ ਤੇ ਦਰਸ਼ਨ ਕਰ ਆਈਦੇ ਹਨ ਤੇ ਆਸਾ ਦੀ ਵਾਰ ਦੇ ਕੀਰਤਨ ਦਾ ਅਨੰਦ ਵੀ ੧੦-੧੫ ਮਿੰਟ ਮਾਣ ਆਈਦਾ ਹੈ। ਕਿੰਨਾ ਚੰਗਾ ਜਿਹਾ ਲੱਗਦਾ ਹੈ ਸਵੇਰੇ ਸਵੇਰੇ ਠੰਡੀ-ਠੰਡੀ ਹਵਾ ਵਿਚ ਲਾਈਨ ਵਿੱਚ ਲੱਗਕੇ ਸਤਿਗੁਰਾਂ ਦੇ ਦਰਸ਼ਨ ਕਰਨ ਦਾ। ਕਈਆਂ ਨੂੰ ਵਾਪਸ ਮੁੜਨ ਦੀ ਵੀ ਕਾਹਲੀ ਹੁੰਦੀ ਹੈ ਤੇ ਸੋਚਦੇ ਹਨ ਕਿਹੜੀ ਘੜੀ ਉਡ ਕੇ ਸਤਿਗੁਰਾਂ ਦੇ ਦਰਸ਼ਨ ਕਰ ਲਈਏ ਤੇ ਵਾਪਸ ਮੁੜੀਏ। ਪਰ ਮੈਨੂੰ ਏਦਾਂ ਚੰਗਾ ਜਿਹਾ ਨੈਹੀਂ ਲੱਗਦਾ। ਜੇ ਅਸੀਂ ਦਰਸ਼ਨ ਕਰਨ ਦੀ ਕਾਹਲੀ ਕਰਦੇ ਹਾਂ ਤਾਂ ਫਲ ਵੀ ਉਹੋ ਜਿਹਾ ਹੀ ਪਾਉਂਦੇ ਹਾਂ। ਧੰਨ ਨੇ ਉਹ ਲੋਕ ਹਨ ਜਿਹੜੇ ਮਹੀਨਾ ਭਰ ਪਹਿਲਾਂ ਹੀ ਆਕੇ ਬੜੀ ਆਰਾਮ-ਤਲਬੀ ਨਾਲ ਸਵੇਰੇ-ਸ਼ਾਮ ਸਤਿਗੁਰੂ ਦੇ ਦਰਸ਼ਨ ਕਰਕੇ ਨਦਰੀ ਨਦਰਿ ਨਿਹਾਲ ਹੁੰਦੇ ਹਨ। ਖੈਰ, ਗੱਲ ਤਾਂ ਇਹ ਹੈ-ਸਤਿਗੁਰਾਂ ਨੂੰ ਮੱਥਾ ਟੇਕ ਕੇ, ੧੦ ਮਿੰਟ ਬਹਿ ਕੇ ਆ ਜਾਣਾ ਹੁੰਦਾ ਹੈ ਤੇ ਸਟਾਲ ਲਗਾਉਣਾ ਹੁੰਦਾ ਹੈ। ਕਿਉਂਕਿ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਸਭ ਸੰਗਤਾਂ ਵਿਹਲੀਆਂ ਹੋ ਜਾਂਦੀਆਂ ਹਨ ਤੇ ਆਪਣੀ ਮਨਮਰਜ਼ੀ ਨਾਲ ਫਿਰਦੀਆਂ ਤੁਰਦੀਆਂ ਹਨ। ਵਿਹਲੇ ਸਮੇਂ ਵਿਚ ਹਰ ਇਕ ਨੂੰ ਆਹਰ ਹੁੰਦਾ ਕਿ ਫਲਾਣੀ ਚੀਜ਼ ਖਰੀਦਣੀ ਹੈ, ਫਲਾਣੀ ਕਿਤਾਬ ਖਰੀਦਣੀ ਹੈ, ਚੰਦੇ ਭਰਨੇ ਹਨ ਜਾ ਕਿਸੇ ਨੂੰ ਮਿਲਣਾ ਹੈ। ਇਸ ਤਰ੍ਹਾਂ ਸਟਾਲ ਤੇ ਬੈਠਿਆਂ ਸਾਹਮਣਿਓਂ ਲੰਘਦੀਆਂ ਸੰਗਤਾਂ ਨੂੰ ਆਪਣੇ ਰੌਅ ਵਿਚ ਜਾਂਦਿਆਂ ਵੇਖੀਦਾ ਹੈ। ਕੋਈ ਲੰਗਰ ਛੱਕਣ ਜਾਂ ਰਿਹਾ, ਕੋਈ ਛਕ ਕੇ ਆ ਰਿਹਾ। ਕੋਈ ਦੀਵਾਨ ਸੁਣ ਰਿਹਾ ਤੇ ਕੋਈ ਆਪਣੇ ਡੇਰਿਆਂ ਵਿਚ ਸੌਂ ਰਿਹਾ ਹੁੰਦਾ ਹੈ।

ਦੋ-ਤਿੰਨ ਘੰਟੇ ਤੋਂ ਬਾਅਦ ਸੰਗਤਾਂ ਦੀ ਭੀੜ ਫੇਰ ਪੰਡਾਲ ਵਾਲੇ ਪਾਸੇ ਨੂੰ ਉਮਡ ਪੈਂਦੀ ਹੈ ਤੇ ਇਕ ਦੂਸਰੇ ਵਿਚ ਫਸ-ਫਸਕੇ ਮੋਹਰੇ ਹੋ ਕੇ ਸਭ ਤੋਂ ਅੱਗੇ ਪੰਡਾਲ ਵਿਚ ਬੈਠਣ ਦੀ ਕੋਸ਼ਿਸ਼ ਹਰ ਵਿਅਕਤੀ ਕਰਦਾ ਹੈ, ਜਿਥੇ ਕਿ ਸਤਿਗੁਰਾਂ ਦੇ ਦਰਸ਼ਨ ਬੜੀ ਆਸਾਨੀ ਨਾਲ ਹੋ ਸਕਣ ਤੇ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਨਿਕਲੇ ਹੋਏ ਪ੍ਰਵਚਨ ਉਨ੍ਹਾਂ ਦੇ ਕੰਨਾਂ ਵਿਚ ਚੰਗੀ ਤਰ੍ਹਾਂ ਸੁਣਾਈ ਦੇ ਜਾਣ। ਇਹ ਵੇਲਾ ਹੁੰਦਾ ਹੈ ਨਾਮ ਸਿਮਰਨ ਕਰਨ ਦਾ। ਇਕ ਮਨ ਹੋਣ ਦਾ, ਤੇ ਆਪਣੇ ਸਤਿਗੁਰਾਂ ਕੋਲੋਂ ਲਏ ਹੋਏ ਨਾਮ-ਭਜਨ ਨੂੰ ਰਟਣ ਦਾ। ਸਮਾਂ ਸਮਾਪਤ ਹੋਣ ਤੇ ਇਕ ਵਾਰ ਫੇਰ ਸੰਗਤਾਂ ਦੀ ਵਾਪਸੀ ਦਾ ਹੜ੍ਹ ਜਿਹਾ ਆ ਜਾਂਦਾ ਹੈ। ਤੇ ਸਾਰੀ ਰਾਤ ਤੱਕ ਜੀ ਕਰੇ ਦੀਵਾਨ ਸੁਣੋ ਜਾਂ ਸੌਂਵੋ।

ਰਾਤ ਦੇ ਅੱਠ ਕੁ ਵਜੇ ਮੈਨੂੰ ਵੀ ਫੁਰਮਾਨ ਹੋ ਜਾਂਦਾ ਹੈ—"ਬੰਦ ਕਰੋ, ਹੁਣ ਆਰਾਮ ਕਰੀਏ।" ਬੰਦ ਕੀ ਕਰਨਾ ਹੁੰਦਾ। ਕਿਤਾਬਾਂ ਬੈਗਾਂ ਵਿਚ ਪਾਕੇ, ਸਫਾਂ ਤੇ ਬਿਸਤਰਾ ਵਿਛਾ ਕੇ ਸਟਾਲ ਵਿਚ ਹੀ ਲੰਮੇ ਪੈ ਜਾਣਾ ਹੁੰਦਾ। ਨੀਂਦ ਕਿਥੋਂ ਆਉਂਦੀ ਹੈ......।੧੧ ਕੁ ਵੱਜ ਹੀ ਜਾਂਦੇ ਹਨ, ਫਿਰ ਮਾੜੀ ਮੋਟੀ ਅੱਖ ਲੱਗਦੀ ਹੈ। ਜਦ ਨੂੰ ਦੀਵਾਨ ਖਤਮ ਹੁੰਦੇ ਹਨ। ਦੋ ਕੁ ਵਜੇ ਨਾਲ ਫੇਰ ਇਸ਼ਨਾਨ ਪਾਣੀ ਕਰਨ ਵਾਲਿਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ।

ਜਿਸ ਤਰ੍ਹਾਂ ਹਰੀਦੁਆਰ ਵਿਚ ਕੁੰਭ ਦਾ ਮੇਲਾ ਲੱਗਦਾ ਹੈ ਤੇ ਛੇ ਸਾਲ ਬਾਦ ਕੁੰਭੀ ਲੱਗਦੀ ਹੈ। ਸ਼ਰਧਾਲੂਆਂ ਦੀ ਭੀੜ ਗੰਗਾ ਕਿਨਾਰੇ ਲੱਗਦੀ ਹੈ ਤੇ ਹਰ ਕੀ ਪਉੜੀ ਵਿਚ ਟੁੱਭੀ ਲਾ ਕੇ ਜਨਮਾਂ-ਜਨਮਾਂਤਰਾਂ ਦੀ ਮੈਲ ਕੱਟਣ ਵਾਸਤੇ ਗੰਗਾ ਦੇ ਪਾਣੀ ਵਿਚ ਖੜ੍ਹਕੇ ਪ੍ਰਾਰਥਨਾ ਹਰ ਪ੍ਰਾਣੀ ਕਰਦਾ ਹੈ। ਇਸ ਤਰ੍ਹਾਂ ਹੀ ਭੈਣੀ ਸਾਹਿਬ ਵਿਚ ਦੋ ਕੁੰਭ ਲਗਦੇ ਹਨ—ਹਰ ਛੇ ਮਹੀਨੇ ਬਾਦ। ਇਥੇ ਵੀ ਨਾਮਧਾਰੀ ਤੇ ਹੋਰ ਦੂਸਰੇ ਸ਼ਰਧਾ ਰੱਖਣ ਵਾਲੇ ਲੋਕ ਰਾਮ ਸਰੋਵਰ ਵਿਚ ਟੁੱਭੀ ਲਾਕੇ ਆਪਣੇ ਸਤਿਗੁਰਾਂ ਦੇ ਪ੍ਰਵਚਨਾਂ ਉੱਤੇ ਚੱਲ ਕੇ ਆਪਣਾ ਜੀਵਨ ਸਫਲਾ ਕਰਦੇ ਹਨ।

ਬਹੁਤੀਆਂ ਤਾਂ ਨਹੀਂ, ਕੁਝ ਇਕ ਧਾਰਮਿਕ ਕਿਤਾਬਾਂ ਰਮਾਇਣ, ਸ਼ਿਵ ਪੁਰਾਣ ਤੇ ਗੀਤਾ ਪੜ੍ਹਨ ਦਾ ਮੌਕਾ ਮਿਲਿਆ। ਉਨ੍ਹਾਂ ਵਿਚ ਰਿਸ਼ੀਆਂ-ਮੁਨੀਆਂ ਦੀਆਂ ਬਸਤੀਆਂ ਦਾ ਵੀ ਜ਼ਿਕਰ ਆਉਂਦਾ ਹੈ। ਜਿਥੇ ਉਹ ਭਗਤੀ ਦੇ ਨਾਲ-ਨਾਲ ਆਪਣੇ ਪਰਿਵਾਰ ਵਿਚ ਵੀ ਰਹਿੰਦੇ ਹਨ। ਇਸੇ ਤਰ੍ਹਾਂ ਹੀ ਭੈਣੀ ਸਾਹਿਬ ਵੀ ਭਗਤੀ ਕਰਨ ਵਾਲਿਆਂ ਦੀ ਬਸਤੀ ਹੈ ਤੇ ਨਾਲ-ਨਾਲ ਆਪਣੇ ਪਰਿਵਾਰ ਵਿਚ ਵੀ ਰਹਿੰਦੇ ਹਨ। ਹਰ ਘੰਟੇ ਬਾਅਦ ਟਾਈਮ ਦੱਸਣ ਵਾਸਤੇ ਘੜਿਆਲ ਵੱਜਦਾ ਹੈ।

ਜਿੰਨੇ ਵੀ ਇਥੇ ਪਰਿਵਾਰ ਰਹਿੰਦੇ ਹਨ ਆਪਣੀ ਭਗਤੀ ਦੇ ਟਾਈਮ ਦਾ ਜ਼ਰੂਰ ਖਿਆਲ ਰੱਖਦੇ ਹਨ।

ਗੱਲ ਲਿਖ ਰਿਹਾ ਸੀ ਰਾਤ ਦੇ ਬਾਰਾਂ ਵਜੇ ਤੋਂ ਬਾਅਦ ਦੀ–ਸੁੱਤੇ ਪਏ ਦੀ ਅਚਾਨਕ ਅੱਖ ਖੁੱਲ੍ਹੀ, ਲੰਮੇ ਪਏ ਨੇ ਸੁਣਿਆ, ਕੋਈ ਖੜਾਵਾਂ ਪਾਈ ਜਾ ਰਿਹਾ ਸੀ। ਉਨ੍ਹਾਂ ਖੜਾਵਾਂ ਦੀ ਖੜਖੜ ਨੂੰ ਸੁਣਕੇ ਰਿਸ਼ੀਆਂ ਦੀਆਂ ਖੜਾਵਾਂ ਯਾਦ ਆ ਗਈਆਂ। ਉਹ ਵੀ ਇਸੇ ਤਰ੍ਹਾਂ ਹੀ ਵੇਲੇ ਸਿਰ ਉਠ ਕੇ ਨਦੀ ਤੇ ਇਸ਼ਨਾਨ ਕਰਨ ਜਾਂਦੇ ਸਨ ਤੇ ਵੇਲੇ ਸਿਰ ਹੀ ਚੌਕੜੀ ਮਾਰ ਕੇ ਸੂਰਜ ਨਿਕਲਣ ਤੋਂ ਪਹਿਲਾਂ ਆਪਣੇ ਇਸ਼ਟ-ਦੇਵ ਦੀ ਅਰਾਧਨਾ ਕਰ ਲੈਂਦੇ ਸਨ। ਅੰਦਾਜ਼ਾ ਲਾਇਆ ਇਹ ਨਾਮਧਾਰੀ (ਸ਼ਾਇਦ ਸੰਧੀ ਹੋਏਗਾ) ਵੀ ਵੇਲੇ ਸਿਰ ਉਠ ਕੇ ਸਵੱਛ ਹੋਕੇ ਭਗਤੀ ਕਰਨ ਜਾ ਰਿਹਾ ਹੋਵੇ।

ਇਸ ਤਰ੍ਹਾਂ ਹਰ ਮੇਲੇ ਤੇ ਤਿੰਨ ਦਿਨ ਰੋਜ਼ ਹੀ ਖੜਾਵਾਂ ਵਾਲਿਆਂ ਅਤੇ ਦੂਸਰਿਆਂ ਨਾਮਧਾਰੀਆਂ ਦੀ ਵੇਲੇ ਸਿਰ ਉਠਕੇ ਭਜਨ ਕਰਨ ਵਾਲਿਆਂ ਨੂੰ ਦੇਖਦਾ ਹਾਂ।

ਇਸ ਅੱਸੂ ਦੇ ਮੇਲੇ ਤੇ ਜਲੰਧਰ ਦੇ ਇਕ ਪਿਓ-ਪੁੱਤਰ ਤੇ ਉਹਨਾਂ ਦਾ ਇਕ ਹੋਰ ਰਿਸ਼ਤੇਦਾਰ ਮੇਰੇ ਕੋਲ ਸਟਾਲ ਤੇ ਹੀ ਅਰਾਮ ਕਰਨ ਲਈ ਠਹਿਰ ਗਏ। ਕਹਿੰਦੇ, ਦੋ ਕੁ ਘੰਟੇ ਅਰਾਮ ਕਰਨਾ ਹੈ, ਫਿਰ ਵੇਲਾ ਹੋ ਜਾਣਾ ਹੈ ਵਾਰ ਤੇ ਜਾਣ ਦਾ। ਵਾਕਈ ਉਹ ਇਕ ਕੁ ਵਜੇ ਦੇ ਕਰੀਬ ਉਠੇ। ਪਹਿਲਾਂ ਇਕ ਇਸ਼ਨਾਨ ਕਰ ਆਇਆ ਤੇ ਉਹ ਚੌਕੜੀ ਮਾਰ ਕੇ ਸਿਮਰਨ ਕਰਨ ਲੱਗ ਪਿਆ। ਥੋੜ੍ਹੀ ਦੇਰ ਬਾਅਦ ਉਹ ਦੋਨੋਂ ਨੌਜੁਆਨ (ਮੰਨ੍ਹਾ ਤੇ ਉਸਦਾ ਸਾਥੀ) ਵੀ ਇਸ਼ਨਾਨ ਕਰਕੇ ਆ ਗਏ ਤੇ ਉਹ ਵੀ ਚੌਕੜੀਆਂ ਮਾਰਕੇ ਸਿਮਰਨ ਕਰਨ ਲੱਗ ਪਏ। ਮੈਂ ਉਨ੍ਹਾਂ ਨੂੰ ਬੁਲਾਉਣ ਦੀ ਕੋਸ਼ਿਸ਼ ਕੀਤੀ, ਪਰ ਉਨ੍ਹਾਂ ਨੇ ਹੱਥ ਦਾ ਇਸ਼ਾਰਾ ਕਰਕੇ ਸਮਝਾ ਦਿੱਤਾ। ਜਦ ਤੱਕ ੪ ਵਜ ਗਏ। ਵਾਰ ਸ਼ੁਰੂ ਹੋ ਗਈ ਸੀ। ਸਿਮਰਨ ਦਾ ਕੰਮ ਮੁਕਾ ਕੇ, ਮੈਨੂੰ ਪੁੱਛਣ ਲੱਗੇ, "ਵਾਰ ਵਿਚ ਜਾਣਾ ਈ ? ਜੇ ਜਾਣਾ ਹੈ ਤਾਂ ਇਸ਼ਨਾਨ ਕਰ ਆ, ਜਦ ਤੱਕ ਅਸੀਂ ਇਥੇ ਠਹਿਰਦੇ ਹਾਂ।" ਮੈਂ ਕਿਹਾ 'ਕੋਈ ਗੱਲ ਨਹੀਂ, ਇਥੇ ਕਿਹੜਾ ਕੋਈ ਸਾਮਾਨ ਚੱਕੀ ਜਾਂਦਾ ਹੈ, ਤੁਸੀਂ ਜਾਓ ਮੈਂ ਆਪੇ ਇਸ਼ਨਾਨ ਕਰਕੇ ਮੱਥਾ ਟੇਕ ਆਵਾਂਗਾ।' ਇਹ ਮੇਲੇ ਦੇ ਆਖਰੀ ਦਿਨ ਦੀ ਗੱਲ ਹੈ। ਉਨ੍ਹਾਂ ਤੋਂ ਬਾਅਦ ੫ ਕੁ ਵਜੇ ਲੰਬੀ ਲਾਈਨ ਵਿਚ ਖੜੇ ਹੋ ਕੇ ਸਤਿਗੁਰਾਂ ਦੇ ਦਰਸ਼ਨ ਕਰਕੇ ਮੱਥਾ ਟੇਕ ਆਇਆ।

ਸੋ, ਇਸ ਤਰ੍ਹਾਂ ਦੀ ਹੈ ਭੈਣੀ ਸਾਹਿਬ ਦੀ ਧਰਤੀ–ਜਿਥੇ ਰਾਤ-ਪੁਰ-ਦਿਨ ਭਜਨ-ਬੰਦਗੀ ਹੀ ਹੁੰਦੀ ਰਹਿੰਦੀ ਹੈ। ਤੇ ਸਤਿਗੁਰੂ ਜੀ ਪ੍ਰਵਚਨ ਕਰਦੇ ਰਹਿੰਦੇ ਹਨ। ਸੱਚਮੁੱਚ ਹੀ ਇਹ ਰਿਸ਼ੀਆਂ-ਮੁਨੀਆਂ ਦੀ ਧਰਤੀ ਹੈ।

*–ਪਿੰਡ ਤੇ ਡਾਕ. ਮਾਧੋਪੁਰ*
*(ਫਗਵਾੜਾ)*




*ਨਾਮਧਾਰੀ ਵਿਦਿਅਕ ਜੱਥਾ ਐਲਨਾਬਾਦ ਦੇ ਦੋ ਬੱਚਿਆਂ ਨੇ ਹਰਿਆਣਾ ਸਟੇਟ ਪੱਧਰ ਦੇ ਸਰਸਵਤੀ ਸੰਗੀਤ ਮਹਾਂ ਵਿਦਿਆਲਾ ਹਿਸਾਰ ਵਿਚ ਹੋਏ ਮੁਕਾਬਲਿਆਂ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਕੀਤੇ ਹਨ। ਉਮਰ ੧੫-੨੦ ਵਰਗ ਵਿਚ ਠਾਕਰ ਸਿੰਘ ਨੇ ਪ੍ਰਥਮ ਅਸਥਾਨ ਪ੍ਰਾਪਤ ਕੀਤਾ ਹੈ ਅਤੇ ਉਮਰ ੧੦-੧੫ ਵਿਚ ਮਨਜੀਤ ਸਿੰਘ ਦੂਸਰੇ ਅਸਥਾਨ ਤੇ ਰਿਹਾ ਹੈ। ਇਹ ਦੋਵੇਂ ਭਰਾ ਸ੍ਰੀ ਹਰੀ ਕ੍ਰਿਸ਼ਨ ਬਜਾਜ ਦੇ ਸ਼ਾਗਿਰਦ ਹਨ ਅਤੇ ਇਹਨਾਂ ਦੇ ਪਿਤਾ ਸ. ਜਸਵੰਤ ਸਿੰਘ ਹਨ। ਉਪਰਲੀ ਤਸਵੀਰ ਵਿਚ ਸ. ਜੁਗਿੰਦਰ ਸਿੰਘ ਸਮਾਜ ਸੇਵਕ ਕਾਕਾ ਠਾਕਰ ਸਿੰਘ ਨੂੰ ਪੁਰਸਕਾਰ ਦੇ ਰਹੇ ਹਨ।*

# ਖ਼ਬਰਨਾਮਾ

## ਠਾਕਰ ਉਦੇ ਸਿੰਘ ਜੀ ਨੇ ਸ. ਗੁਰਬਖਸ਼ ਸਿੰਘ ਨਾਨਕ ਸਿੰਘ ਭਵਨ ਦਾ ਨੀਂਹ ਪੱਥਰ ਰੱਖਿਆ

ਪ੍ਰੀਤ ਨਗਰ, ਪੰਜਾਬੀ ਦੇ ਮਹਾਨ ਸਾਹਿਤਕਾਰ ਸ. ਗੁਰਬਖਸ਼ ਸਿੰਘ ਦੇ ਪ੍ਰੀਤ ਫਲਸਫੇ ਦੀ ਯਾਦ ਦਵਾਉਂਦਾ ਪਾਕਿਸਤਾਨ ਭਾਰਤ ਦੀ ਸਰਹੱਦ ਤੇ ਵਸਿਆ ਅੰਮ੍ਰਿਤਸਰ ਜ਼ਿਲੇ ਵਿਚ ਇਕ ਛੋਟਾ ਜਿਹਾ ਪਿੰਡ ਹੈ। ਸ. ਗੁਰਬਖਸ਼ ਸਿੰਘ ਨਾਲ ਪ੍ਰੀਤ ਸ਼ਬਦ ਸਦਾ ਲਈ ਜੁੜ ਗਿਆ। ਉਹਨਾਂ ਦੀਆਂ ਲਿਖਤਾਂ ਵਿਚ ਪ੍ਰੀਤ, ਉਹਨਾਂ ਦੁਆਰਾ ਸ਼ੁਰੂ ਕੀਤਾ ਬਹੁਤ ਹਰਮਨ ਪਿਆਰਾ ਪੱਤਰ 'ਪ੍ਰੀਤਲੜੀ' ਅਤੇ ਉਹਨਾਂ ਦੇ ਸੁਪਨਿਆਂ ਨੂੰ ਸਾਕਾਰ ਰੂਪ ਦਿੰਦਾ ਪਿੰਡ ਪ੍ਰੀਤਨਗਰ। ਪ੍ਰੀਤ ਨਗਰ ਦਾ ਇਹ ਛੋਟਾ ਜਿਹਾ ਪਿੰਡ ਸੰਸਾਰ ਵਿਚ ਇਵੇਂ ਪ੍ਰਸਿਧ ਹੋ ਗਿਆ ਜਿਵੇਂ ਬੰਗਾਲ ਵਿਚ ਟੈਗੋਰ ਕਾਰਨ ਸ਼ਾਤੀ ਨਿਕੇਤਨ। ਆਪਣੀ ਜ਼ਮੀਨ ਖਰੀਦ ਕੇ ਇਕ ਐਸਾ ਪਿੰਡ ਸਿਰਜ ਦੇਣਾ ਜਿਥੇ ਲੇਖਕ, ਕਲਾਕਾਰ, ਕਵੀ, ਚਿੰਤਕ ਆ ਕੇ ਵਸਣ ਅਤੇ ਉਹਨਾਂ ਦਾ ਰਹਿਣ ਸਹਿਣ ਆਪਸੀ ਪ੍ਰੀਤ ਵਿਚ ਨਵੀਆਂ ਵਿਗਿਆਨਕ ਲੀਹਾਂ ਤੇ ਹੋਵੇ ਆਪਣੇ ਸਮੇਂ ਦਾ ਤਾਂ ਇਨਕਲਾਬ ਹੀ ਸੀ। ਲਾਲਾ ਧਨੀ ਰਾਮ ਚਾਤ੍ਰਿਕ, ਸ. ਨਾਨਕ ਸਿੰਘ, ਬਲਰਾਜ ਸਾਹਣੀ, ਪਿਆਰਾ ਸਿੰਘ ਸਹਿਰਾਈ, ਪਿਆਰਾ ਸਿੰਘ ਦਾਤਾ, ਭਾਪਾ ਪ੍ਰੀਤਮ ਸਿੰਘ, ਇੰਦਰ ਸਿੰਘ ਚੱਕ੍ਰਵਰਤੀ ਸਮੇਤ ਪਰਮੁਖ ਲੇਖਕ ਇਥੇ ਨਿਵਾਸ ਕਰਦੇ ਰਹੇ ਜਾਂ ਸੰਬਧਤ ਰਹੇ। ਪ੍ਰਸਿਧ ਪੰਜਾਬ ਨਾਵਲਕਾਰ ਸ. ਨਾਨਕ ਸਿੰਘ ਹੋਰਾਂ ਦੀ ਤਾਂ ਸਮਾਧ ਵੀ ਇਥੇ ਕਾਇਮ ਹੈ। ਜੇ ਹੋਰ ਲੇਖਕਾਂ ਦਾ ਜ਼ਿਕਰ ਛੱਡ ਵੀ ਦੇਈਏ ਤਾਂ ਪੰਜਾਬੀ ਸਾਹਿਤ ਜਗਤ ਦੀਆਂ ਦੋ ਸਿਖਰਲੀਆਂ ਹਸਤੀਆਂ ਜਿਹਨਾਂ ਨੇ ਪੰਜਾਬੀਆਂ ਦੀਆਂ ਪੀੜ੍ਹੀਆਂ ਦੀਆਂ ਪੀੜ੍ਹੀਆਂ ਨੂੰ ਪਰਭਾਵਤ ਕੀਤਾ ਸ. ਗੁਰਬਖਸ਼ ਸਿੰਘ ਅਤੇ ਸ. ਨਾਨਕ ਸਿੰਘ ਹੋਰਾਂ ਦਾ ਇਥੇ ਰਹਿਣਾ ਅਤੇ ਇਥੇ ਹੀ ਸਵਾਸ ਪੂਰੇ ਕਰਨੇ ਹੀ ਇਸ ਪਿੰਡ ਦੀ ਮਹਾਨਤਾ ਨੂੰ ਉਜਾਗਰ ਕਰਨ ਲਈ ਕਾਫੀ ਹੈ।

੧੯੪੭ ਵਿਚ ਪੰਜਾਬ ਦੇ ਬਟਵਾਰੇ ਨਾਲ ਝੁੱਲੀ ਖੂਨੀ ਹਨੇਰੀ ਨੇ ਪੰਜਾਬੀਆਂ ਦਾ ਕੱਖ ਕਾਨ ਉੱਡਾ ਦਿਤਾ ਉਥੇ ਪ੍ਰੀਤਨਗਰ ਨੂੰ ਵੀ ਇਕ ਵਾਰ ਬੀਆਬਾਨ ਬਣਾ ਦਿਤਾ। ਇਥੋਂ ਤੱਕ ਕਿ ਸਾਰਾ ਪ੍ਰੀਤਲੜੀ ਪਰਿਵਾਰ ਵੀ ਇਥੋਂ ਹਿਜਰਤ ਕਰ ਗਿਆ। ਬਾਦ ਵਿਚ ਸ. ਗੁਰਬਖ਼ਸ਼ ਸਿੰਘ ਦੇ ਮੁੜ ਇਥੇ ਆਉਣ, ਇੱਥੋਂ ਹੀ ਪ੍ਰੀਤਲੜੀ ਮੁੜ ਜਾਰੀ ਕਰਨ ਅਤੇ ਇਥੇ ਨਿਵਾਸ ਰਖਣ ਨਾਲ ਪ੍ਰੀਤ ਨਗਰ ਨੂੰ ਸਾਹ ਆਉਣ ਲਗ ਪਿਆ ਭਾਵੇਂ ਪਹਿਲੀਆਂ ਰੌਣਕਾਂ ਨਦਾਰਦ ਹੋ ਗਈਆ।

ਸ. ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਸ. ਨਾਨਕ ਸਿੰਘ ਨਾਵਲਕਾਰ ਜਿਹੇ ਸਿਰਮੌਰ ਲੇਖਕ ਜੇ ਕਿਤੇ ਰੂਸ ਵਿਚ ਹੁੰਦੇ ਤਾਂ ਥਾਂ ਥਾਂ ਉਹਨਾਂ ਦੀਆਂ ਯਾਦਗਾਰਾਂ ਸਥਾਪਤ ਹੋ ਗਈਆਂ ਹੁੰਦੀਆਂ ਪਰ ਪੰਜਾਬੀ ਲੇਖਕਾਂ ਸੰਬੰਧੀ ਅਜਿਹੀ ਕੋਈ ਗਲ ਕੇਵਲ ਸੁਪਨਿਆਂ ਵਿਚ ਹੀ ਵੇਖੀ ਸੋਚੀ ਜਾ ਸਕਦੀ ਸੀ।

ਪਰ ਇਹ ਗਲ ਕਿਸੇ ਮੋਅਜਜ਼ੇ ਤੋਂ ਘੱਟ ਨਹੀਂ ੭ ਅਕਤੂਬਰ ੨੦੦੧ ਨੂੰ ਪ੍ਰੀਤ ਨਗਰ ਹੋਏ ਇਕ ਸਮਾਗਮ ਨੇ ਇਸ ਸੁਪਨੇ ਨੂੰ ਸਾਕਾਰ ਕਰਨ ਦਾ ਮੁੱਢ ਬੰਨ੍ਹ ਦਿਤਾ ਹੈ। ਆਖਰ ਜ਼ਿੰਦਗੀ ਵਿਚ ਕਦੇ ਕਦੇ ਅਲੋਕਾਰ ਗਲਾਂ ਵੀ ਹੋ ਜਾਂਦੀਆਂ ਹਨ।

ਸ. ਗੁਰਬਖਸ਼ ਸਿੰਘ ਨਾਨਕ ਸਿੰਘ ਫਾਊਂਡੇਸ਼ਨ ਬਾਕਾਇਦਾ ਤੌਰ ਤੇ ਸਥਾਪਤ ਹੋ ਗਈ ਹੈ ਅਤੇ ਇਸ ਦੇ ਮੁੱਖੀ ਹਨ ਭਾਪਾ ਪ੍ਰੀਤਮ ਸਿੰਘ ਨਵਯੁਗ ਵਾਲੇ। ਇਸ ਵੇਲੇ ਲੇਖਕਾਂ ਸੰਬੰਧੀ ਸਰੋਕਾਰਾਂ, ਵਧੀਆ ਪੁਸਤਕਾਂ ਛਾਪਣ, ਘਰ ਘਰ ਪਹੁੰਚਾਣ, ਸਮਾਗਮ ਕਰਵਾਉਣ, ਮਾਨ-ਸਨਮਾਣ ਦੇਣ ਅਤੇ ਲੋੜਵੰਦ ਲੇਖਕਾਂ ਨੂੰ ਸਹਾਇਤਾ ਆਦਿਕ ਦੇਣ ਦੇ ਪ੍ਰੋਗਰਾਮਾਂ ਦੀ ਆਪਣੇ ਸਹਿਯੋਗੀਆਂ ਸਹਿਤ ਭਾਪਾ ਪ੍ਰੀਤਮ ਸਿੰਘ ਜੀ ਸਫਲਤਾ ਸਹਿਤ ਅਗਵਾਈ ਕਰ ਰਹੇ ਹਨ। ਇਸ ਫਾਊਂਡੇਸ਼ਨ ਦਾ ਪ੍ਰਧਾਨ ਭਾਪਾ ਪ੍ਰੀਤਮ ਸਿੰਘ ਹੋਰਾਂ ਦਾ ਹੋਣਾ ਇਸ ਦੀ ਸਾਖ ਬਨਾਉਂਦਾ ਹੈ।

ਇਸ ਫਾਊਂਡੇਸ਼ਨ ਨੇ ਇਹਨਾਂ ਦੋ ਮਹਾਨ ਲੇਖਕਾਂ ਦੀ ਯਾਦ ਵਿਚ ਇਕ ਭਵਨ ਬਨਾਉਣਾ ਦਾ ਨਿਰਣਾ ਲਿਆ ਅਤੇ ਫੈਸਲਾ ਇਹ ਵੀ ਕੀਤਾ ਕਿ ਇਹ ਲੇਖਕ ਭਵਨ ਕਿਸੇ ਵੀ ਛੋਟੇ ਵੱਡੇ ਸ਼ਹਿਰ ਵਿਚ ਬਨਾਉਣ ਦੀ ਥਾਂ ਸ. ਗੁਰਬਖਸ਼ ਸਿੰਘ ਦੀ ਸੁਪਨਿਆਂ ਦੀ ਧਰਤੀ ਪ੍ਰੀਤ ਨਗਰ ਵਿਚ ਹੀ ਸਥਾਪਤ ਕੀਤਾ ਜਾਵੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ. ਗੁਰਬਖ਼ਸ਼ ਸਿੰਘ ਪਰਵਾਰ ਨਾਲ ਨਿਕਟ ਸੰਬੰਧ ਰਹੇ ਹਨ ਸ. ਨਾਨਕ ਸਿੰਘ ਅਤੇ ਹੋਰ ਲੇਖਕਾਂ ਪ੍ਰਤਿ ਵੀ ਸਤਿਗੁਰੂ ਜੀ ਪਿਆਰ ਦਾ ਰਿਸ਼ਤਾ ਰਖਦੇ ਹਨ ਇਸ ਵਾਸਤੇ ਫਾਊਂਡੇਸ਼ਨ ਵਲੋਂ ਇਹ ਹੀ ਆਗ੍ਰਿਹ ਸੀ ਕਿ ਇਸ ਭਵਨ ਦੀ ਨੀਂਹ ਦੀ ਇੱਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਕਰ ਕਮਲਾਂ ਦੁਆਰਾ ਹੀ ਰਖਾਈ ਜਾਵੇ। ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਕਿਆਮ ਰਖਣ ਦਾ ਪ੍ਰੋਗਰਾਮ ਬਣਾਇਆ ਹੋਇਆ ਹੈ

ਇਸੇ ਕਾਰਨ ਇਸ ਕੰਮ ਵਿਚ ਹੋਰ ਦੇਰ ਨਾ ਹੋਵੇ ਇਸ ਵਾਸਤੇ ਆਪ ਜੀ ਨੇ ਸ੍ਰੀਮਾਨ ਠਾਕਰ ਉਦੇ ਸਿੰਘ ਜੀ ਨੂੰ ਆਪਣੇ ਵਿਸ਼ੇਸ਼ ਨੁਮਾਇੰਦੇ ਵਜੋਂ ਨੀਂਹ ਦੀ ਇਟ ਰਖਣ ਦੀ ਆਗਿਆ ਕੀਤੀ।

ਅਤੇ ਠਾਕਰ ਉਦੇ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਲਿਆਂਦੀ ਇੱਟ ਨੂੰ ਨੀਂਹ ਵਿਚ ਸਥਾਪਤ ਕਰਕੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਆਸ਼ੀਰਵਾਦ ਨਾਲ ਉਹਨਾਂ ਵਲੋਂ ਹੀ ਇਸ ਭਵਨ ਦੀ ਬੁਨਿਆਦ ਰੱਖ ਦਿਤੀ। ਸੰਤ ਹਰਪਾਲ ਸਿੰਘ ਸੇਵਕ ਹੋਰਾਂ ਵਿਧੀਵਤ ਰੂਪ ਵਿਚ ਅਰਦਾਸਾ ਕਰਕੇ ਪ੍ਰਾਜੈਕਟ ਦੀ ਸਫਲਤਾ ਦੀ ਅਰਦਾਸ ਕੀਤੀ ਅਤੇ ਸਮੂਹ ਸੰਗਤ ਇਸ ਵਿਚ ਸ਼ਾਮਲ ਹੋਈ।

ਇਸ ਤੋਂ ਠੀਕ ਪਹਿਲਾਂ ਇਕ ਸੰਖੇਪ ਪਰ ਪ੍ਰਭਾਵਸ਼ਾਲੀ ਸਮਾਗਮ ਹੋਇਆ। ਵਿਸ਼ਾਲ ਸਟੇਜ ਤੇ ਫਾਊਂਡੇਸ਼ਨ ਦੇ ਮੈਂਬਰ ਅਤੇ ਸ. ਗੁਰਬਖਸ਼ ਸਿੰਘ ਨਾਨਕ ਸਿੰਘ ਪਰਿਵਾਰ ਦੇ ਬਹੁਤ ਸਾਰੇ ਜੀਅ ਸੁਸ਼ੋਭਤ ਸਨ। ਸ. ਗੁਰਬਖ਼ਸ਼ ਸਿੰਘ ਜੀ ਦੇ ਸਪੁੱਤਰ ਸ. ਹਿਰਦੇਪਾਲ ਸਿੰਘ ਦੇ ਸਟੇਜ ਪ੍ਰਬੰਧ ਵਿਚ ਸਭ ਤੋਂ ਪਹਿਲਾਂ ਫਾਊਂਡੇਸ਼ਨ ਦੇ ਚੇਅਰਮੈਨ ਭਾਪਾ ਪ੍ਰੀਤਮ ਸਿੰਘ ਜੀ ਨੇ ਸੁਆਗਤੀ ਭਾਸ਼ਣ ਦਿਤਾ। ਆਪ ਨੇ ਸਤਿਗੁਰੂ ਜੀ ਦੇ ਪਿਆਰ ਦਾ ਇਤਿਹਾਸ ਬਿਆਨ ਕਰਦਿਆਂ ਕਿਹਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਵੇਲੇ ਇਥੋਂ ਨੇੜੇ ਹੀ ਚੁਗਾਵਾਂ ਪਿੰਡ ਵਿਚ ਨਾਮਧਾਰੀ ਹੋਲੇ ਸਮੇਂ ਆਏ ਤਾਂ ਪ੍ਰੀਤ ਨਗਰ ਵੀ ਦਰਸ਼ਨ ਦਿਤੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ. ਗੁਰਬਖ਼ਸ਼ ਸਿੰਘ ਹੋਰਾਂ ਦੇ ਅੰਤਮ ਸਮਾਗਮ ਤੇ ਆਪ ਪਧਾਰੇ ਵੀ ਤੇ ਸਾਡੀ ਸਰਪ੍ਰਸਤੀ ਵੀ ਕੀਤੀ। ਉਹਨਾਂ ਦੀ ਆਗਿਆ ਨਾਲ ਹੁਣ ਠਾਕਰ ਜੀ ਆਏ ਹਨ। ਅਸੀਂ ਆਪ ਜੀ ਦਾ ਸੁਆਗਤ ਕਰਦੇ ਹਾਂ....... ਅਸੀਂ ਇਕ ਸੁਪਨਾ ਲੈ ਕੇ ਤੁਰੇ ਸਾਂ ਇਹ ਤੁਸਾਂ ਸਾਕਾਰ ਕਰਨਾ ਹੈ। ਰਾਬਿੰਦਰ ਨਾਥ ਟੈਗੋਰ ਦੀ ਯਾਦ ਤਾਂ ਬਣੀ ਹੈ ਫੇਰ ਕਿਸੇ ਲੇਖਕ ਦੀ ਨਹੀਂ ਬਣੀ। ਹੁਣ ਇਹ ਭਵਨ ਇਥੇ ਸਾਡੇ ਮਹਾਨ ਲੇਖਕਾਂ ਦੀ ਯਾਦ ਵਿਚ ਬਣੇਗਾ। ਅਜਾਇਬ ਘਰ, ਲਾਇਬ੍ਰੇਰੀ ਅਤੇ ਲੇਖਕਾਂ ਦੇ ਠਹਿਰਣ ਚਿੰਤਨ ਕਰਨ ਅਤੇ ਇਕਠਾਂ ਵਾਸਤੇ ਕਮਰੇ ਬਨਣਗੇ। ਸਤਿਗੁਰਾਂ ਦੀ ਛੱਤਰ ਛਾਇਆ ਹੇਠ, ਉਹਨਾਂ ਦੀ ਕ੍ਰਿਪਾ ਨਾਲ ਇਹ ਕਾਰਜ ਅਵੱਸ਼ ਪੂਰਾ ਹੋਣਾ ਹੈ। ਸਮੂਹ ਆਇਆਂ ਸਜਣਾ ਲੇਖਕਾਂ ਮਿਤਰਾਂ ਦਾ ਸੁਆਗਤ ਹੈ।

ਪ੍ਰਿੰਸੀਪਲ ਨਰਿੰਦਰ ਸਿੰਘ ਸੋਚ ਹੋਰਾਂ ਬੋਲਦਿਆਂ ਕਿਹਾ ਕਿ ਲਿਖਾਰੀਆਂ ਨੂੰ ਸਮਝਣਾ ਅਤੇ ਸਨਮਾਨ ਦੇਣਾ ਕੌਮ ਦੀ ਜ਼ੁਮੇਵਾਰੀ ਵਾਲੀ ਗੱਲ ਹੈ। ਸ. ਰਘਬੀਰ ਸਿੰਘ ਐਮ. ਐਲ. ਏ. ਸ. ਸਰਬਜੀਤ ਸਿੰਘ ਸਾਬਕਾ ਡਿਪਟੀ ਕਮਿਸ਼ਨਰ, ਡਾ. ਬਲਵੰਤ ਸਿੰਘ ਤੁੰਗ ਵੀ ਇਸ ਅਵਸਰ ਤੇ ਬੋਲੇ। ਨਵਾਂ ਜ਼ਮਾਨਾ ਦੇ ਮੁੱਖ ਸੰਪਾਦਕ ਸ. ਜਗਜੀਤ ਸਿੰਘ ਅਨੰਦ ਨੇ ਕਿਹਾ ਕਿ ਇਸ ਥਾਂ, ਉਜੜੇ ਹੋਏ ਥਾਂ, ਭਵਨ ਬਨਾਉਣ ਸੰਬੰਧੀ ਬਹੁਤ ਸਾਰੇ ਸ਼ੰਕੇ ਸਨ ਪਰ ਹੁਣ ਮੈਨੂੰ ਵਿਸ਼ਵਾਸ ਹੈ ਕਿ ਇਹ ਬੇੜਾ ਪਾਰ ਲਗ ਗਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਜਿਹੜੇ ਜਿਹੜੇ ਕੰਮ ਆਪਣੇ ਜ਼ੁੰਮੇ ਲਏ ਉਹਨਾਂ ਪਾਰ ਲਾਏ ਹਨ।

ਸ. ਨਾਨਕ ਸਿੰਘ ਜੀ ਦੇ ਸਪੁੱਤਰ ਸ. ਕੰਵਲਜੀਤ ਸਿੰਘ ਸੂਰੀ ਹੋਰਾਂ ਇਕ ਸ਼ਬਦ ਪੜਿਆਂ ਅੰਤ ਉਤੇ ਠਾਕਰ ਜੀ ਨੇ ਆਪਣੇ ਵਿਚਾਰ ਪ੍ਰਗਟ ਕੀਤੇ। ਬਹੁਤ ਠਰਮੇ ਭਰੇ ਅਤੇ ਸਪਸ਼ਟ ਸ਼ਬਦਾਂ ਵਿਚ ਠਾਕਰ ਉਦੇ ਸਿੰਘ ਜੀ ਨੇ ਕਿਹਾ ਕਿ ਕਿਸੇ ਵੀ ਕੌਮ ਦਾ ਵਿਕਾਸ ਬੋਲੀ, ਸਭਿਆਚਾਰ ਅਤੇ ਧਰਮ ਨਾਲ ਜੁੜਿਆ ਹੁੰਦਾ ਹੈ। ਮਾਂ ਬੋਲੀ ਦੇ ਵਿਕਾਸ ਵਾਸਤੇ ਮਹਾਨ ਲੇਖਕਾਂ ਦਾ ਯੋਗਦਾਨ ਵੱਡਮੁੱਲਾ ਹੁੰਦਾ ਹੈ ਸਾਡੇ ਗੁਰੂ ਸਾਹਿਬਾਨ ਨੇ ਗੁਰਬਾਣੀ ਦੀ ਰਚਨਾ ਵੇਲੇ ਵੀ ਮਾਂ ਬੋਲੀ ਤੇ ਲਿਪੀ ਨੂੰ ਪਰਮੁਖਤਾ ਦਿਤੀ। ਸਤਿਗੁਰੂ ਨਾਨਕ ਦੇਵ ਜੀ ਨੇ ਮਲੇਛ ਭਾਖਾ ਤੇ ਬੋਲੀ ਅਵਰ ਤੁਮਾਰੀ ਵਰਗੀ ਸ਼ਬਦਾਵਲੀ ਰਾਹੀਂ ਆਪਣੀ ਬੋਲੀ ਦੇ ਮਹੱਤਵ ਨੂੰ ਦਰਸਾਇਆ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਮਲੇਛ ਭਾਖਾ ਮੁਕਾਬਲੇ ਪੰਜਾਬੀ ਦੀ ਮਹੱਤਤਾ ਤੇ ਜ਼ੋਰ ਦਿੰਦਿਆਂ ਬਾਰ ਬਾਰ ਗੁਰਮੁਖੀ ਅੱਖਰ ਪੜਾਉਣ ਲਈ ਹੁਕਮ ਕੀਤੇ। ਮਾਂ ਬੋਲੀ ਨੂੰ ਭੁਲਣ ਵਾਲੀਆਂ ਕੌਮਾਂ ਖਤਮ ਹੋ ਜਾਂਦੀਆਂ ਹਨ।

ਸਾਡੇ ਦੋਹਾਂ ਸਾਹਿਤਕਾਰਾਂ ਸ. ਗੁਰਬਖ਼ਸ਼ ਸਿੰਘ ਸ. ਨਾਨਕ ਸਿੰਘ ਨੇ ਸਮਾਜਕ ਕੁਰੀਤੀਆਂ ਵਿਰੁਧ ਕਲਮ ਚੁੱਕੀ। ਉਹਨਾਂ ਦੀ ਦੇਣ ਮਹਾਨ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦਾ ਆਸ਼ੀਰਵਾਦ ਰਹੇ ਸਚੇ ਪਾਤਸ਼ਾਹ ਕਿਰਪਾ ਕਰਨ ਕਿ ਤੁਹਾਡੇ ਚਿਤਵੇ ਸਾਰੇ ਕਾਰਜ ਸਿਰੇ ਲਗਣ।

ਸਮਾਗਮ ਵਿਚ ਅੰਮ੍ਰਿਤਸਰ, ਜਲੰਧਰ, ਦਿੱਲੀ ਆਦਿ ਥਾਵਾਂ ਤੋਂ ਲੇਖਕ ਪਹੁੰਚੇ ਸਨ। ਪੰਜਾਬੀ ਦੇ ਪ੍ਰੱਸਿਧ ਕਲਮਕਾਰ ਸ. ਗੁਲਜ਼ਾਰ ਸਿੰਘ ਸੰਧੂ, ਡਾ. ਵਰਿਆਮ ਸਿੰਘ ਸੰਧੂ, ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਕੁਲਬੀਰ ਸਿੰਘ ਕਾਂਗ, ਡਾ. ਕੁਲਬੀਰ ਸਿੰਘ ਸੂਰੀ, ਡਾ. ਜੁਗਿੰਦਰ ਸਿੰਘ ਰਾਹੀ, ਡਾ. ਜਤਿੰਦਰਪਾਲ ਸਿੰਘ ਜੋਲੀ, ਮੁੱਖਤਿਆਰ ਗਿੱਲ, ਹਰਭਜਨ ਸਿੰਘ ਬਾਜਵਾ ਹਰਭਜਨ ਸਿੰਘ ਜੱਬਲ ਅਤੇ ਬਹੁਤ ਸਾਰੇ ਨੌਜਵਾਨ। ਲੇਖਕ ਅਤੇ ਸਮਾਜ ਸੇਵਕ ਵੀ ਪੁੱਜੇ ਹੋਏ ਸਨ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਆਦੇਸ਼ ਨਾਲ ਅੰਮ੍ਰਿਤਸਰ ਜ਼ਿਲੇ ਦੀ ਨਾਮਧਾਰੀ ਸੰਗਤ ਨੇ ਸੂਬਾ ਮੋਹਕਮ ਸਿੰਘ ਜੀ ਦੀ ਅਗਵਾਈ ਵਿਚ ਨਾਸ਼ਤਾ ਚਾਹ ਬਿਸਕੁਟ ਬਰਫੀ ਅਤੇ ਦੁਪਹਿਰ ਦੇ ਅਤੁੱਟ ਲੰਗਰ ਦਾ ਪ੍ਰਬੰਧ ਕੀਤਾ ਸੀ ਜਿਸ ਵਿਚ ਖੀਰ ਦੇ ਖੁੱਲ੍ਹੇ ਗੱਫੇ ਵੀ ਸ਼ਾਮਲ ਸਨ।

## ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਜੱਪ ਪਰਯੋਗ ਸਮਾਗਮ ਸੰਪੂਰਣ

ਜਲੰਧਰ ੧੯-੧੦-੨੦੦੧—ਨਾਮਧਾਰੀ ਸਿਖਾਂ ਦੇ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਿਚ ਪੂਰਾ ਅੱਸੂ ਦਾ ਮਹੀਨਾ ਵਿਸ਼ੇਸ਼ ਜੱਪ ਪਰਯੋਗ ਦਾ ਸਮਾਗਮ ਚਲਿਆ। ਇਸ ਮਹੀਨੇ ਵਿਚ ਨਾਮ ਸਾਧਨਾ, ਕੀਰਤਨ, ਕਥਾ ਅਤੇ ਸੇਵਾ ਦਾ ਪਰਵਾਹ ਚਲਦਾ ਰਿਹਾ। ਪੂਰੀ ਤਰ੍ਹਾਂ, ਬ੍ਰਹਮਚਰਜ ਦੀ ਪਾਲਣਾ ਕਰਦੇ ਹੋਏ ਦੇਸ਼ ਅਤੇ ਵਿਦੇਸ਼ਾਂ ਵਿਚੋਂ ਹਜ਼ਾਰਾਂ ਸਿਘ ਸੰਘਣੀਆਂ ਨੇ ਇਸ ਵਿਚ ਭਾਗ ਲਿਆ। ਨਾਮਧਾਰੀ ਸਿਖਾਂ ਦੇ ਰੂਹਾਨੀ ਆਗੂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਵਿਚ ਰੋਜ਼ਾਨਾ ਅੱਠ ਅੱਠ ਘੰਟੇ ਦਾ ਨਾਮ ਸਿਮਰਨ ਅਧਿਆਤਮਕ ਸਾਧਨਾ ਵਾਸਤੇ ਸਫਲ ਅਭਿਆਨ ਸੀ। ਅੰਤਲੇ ਚਾਰ ਦਿਨ ਇਹ ਸਾਲਾਨਾ ਜੋੜ ਮੇਲਾ ਤਾਂ ਸਿਖਰਾਂ ਛੋਹ ਗਿਆ। ਅੰਮ੍ਰਿਤ ਵੇਲੇ ਦਾ ਰਾਗੀ ਸਿੰਘਾਂ ਦਾ ਕੀਰਤਨ ਤੰਤੀ ਸਾਜ਼ਾਂ ਦੀ ਸੰਗਤ ਨਾਲ ਸ਼ੁਧ ਗੁਰਬਾਣੀ ਦਾ ਰਾਗਾਂ ਤਾਲਾਂ ਪੜਤਾਲਾ ਵਿਚ ਗਾਇਣ ਵਿਸ਼ੇਸ਼ ਆਕਰਸ਼ਨ ਸੀ। ਨਾਮਧਾਰੀਆਂ ਦੇ ਢੋਲਕ ਛੈਣਿਆਂ ਨਾਲ ਲਾਏ ਜਾਂਦੇ ਪਰੰਪਰਿਕ ਟਕਸਾਲੀ ਹੱਲੇ ਦੇ ਦੀਵਾਨ ਰਾਤ ਦਿਨ ਸਿਲਸਲੇਵਾਰ ਲਗਦੇ ਰਹੇ। ਕਵੀ ਦਰਬਾਰ ਵਿਚ ੫੨ ਕਵੀਆਂ ਨੇ ਹਿੱਸਾ ਲੈ ਕੇ ਕਾਵਿ ਕਲਾ ਦੇ ਜੌਹਰ ਨਾਲ ਸੰਗਤਾਂ ਨੂੰ ਕੀਲ ਕੇ ਬੈਠਾਈ ਰੱਖਿਆ। ਮਹੀਨਾ ਭਰ ਹੀ ਗੁਰਬਾਣੀ ਦੇ ਅਖੰਡ ਪਾਠਾਂ ਦੀ ਲੜੀ ਪੂਰੀ ਸੁੱਚ ਸੋਧ ਅਤੇ ਮਰਿਆਦਾ ਸਹਿਤ ਚਲਦੀ ਰਹੀ। ਨਾਮਧਾਰੀ ਇਤਿਹਾਸ ਦੀ ਸ਼ਾਨਾ-ਮੱਤੀ ਕਥਾ ਅਤੇ ਨਾਮਧਾਰੀ ਸਿੰਘਾਂ ਦੀ ਅਦੁੱਤੀ ਕੁਰਬਾਨੀ ਦਾ ਜ਼ਿਕਰ ਕਰੂਣਾਰਸ ਦੀਆਂ ਸਿਖਰਾਂ ਛੋਂਹਦਾ ਰਿਹਾ। ਨਾਮਧਾਰੀ ਦਰਬਾਰ ਦੀਆਂ ਵਿਸ਼ੇਸ਼ ਇਕੱਤ੍ਰਤਾਵਾਂ ਹੋਈਆਂ। ਦੀਵਾਨ ਨੂੰ ਸੰਬੋਧਨ ਕਰਦਿਆਂ ਠਾਕੁਰ ਉਦੇ ਸਿਘ ਹੋਰਾਂ ਗੁਰਸਿਖੀ ਜੀਵਨ ਨੂੰ ਅਮਲੀ ਰੂਪ ਵਿਚ ਧਾਰਨ ਦੀ ਪ੍ਰੇਰਨਾ ਦਿਤੀ। ਸ. ਹਰਵਿੰਦਰ ਸਿੰਘ ਹੰਸਪਾਲ ਪ੍ਰਧਾਨ ਅਤੇ ਸ. ਜਗਦੀਸ਼ ਸਿੰਘ ਵਰਿਆਮ ਜਨਰਲ ਸਕੱਤਰ ਨਾਮਧਾਰੀ ਦਰਬਾਰ, ਸੇਵਕ ਹਰਪਾਲ ਸਿੰਘ, ਸ. ਸਾਧੂ ਸਿੰਘ ਕਿਸਾਨ, ਪ੍ਰੋ. ਕਿਰਪਾਲ ਸਿੰਘ ਕਸੇਲ, ਸ. ਗੁਰਚਰਨ ਸਿੰਘ ਗਾਲਿਬ ਐਮ. ਪੀ., ਸ. ਚਰਨਜੀਤ ਸਿੰਘ ਅਟਵਾਲ ਸਪੀਕਰ ਪੰਜਾਬ ਅਸੈਂਬਲੀ ਅਤੇ ਹੋਰ ਬਹੁਤ ਸਾਰੇ ਸਿਆਸਤਦਾਨਾਂ ਨੇ ਦੀਵਾਨ ਵਿਚ ਸ਼ਿਰਕਤ ਕਰਕੇ ਆਪਣੇ ਭਾਵ ਵਿਅਕਤ ਕੀਤੇ।

੧੭ ਅਕਤੂਬਰ ਨੂੰ ਇਸ ਮਹਾਨ ਧਾਰਮਕ ਆਯੋਜਨ ਦਾ ਭੋਗ ਪਿਆ। ਇਸ ਦਿਨ ੩੫ ਜੋੜਿਆਂ ਦੇ ਸਾਦਾ ਸਮੂਹਕ ਦਾਜ ਦਹੇਜ ਰਹਿਣ ਅਨੰਦ ਕਾਰਜ ਹੋਏ ਅਤੇ ੯੨ ਸਾਧਾਰਣ ਪਾਠਾਂ ਦੇ ਭੋਗ ਪਾਏ ਗਏ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਗਤਾਂ ਨੂੰ ਵਿਦਾਇਗੀ ਉਪਦੇਸ਼ ਦਿੰਦਿਆਂ ਫੁਰਮਾਇਆ ਕਿ "ਸਾਡੇ ਜੀਵਨ ਦਾ ਮੁੱਖ ਉਦੇਸ਼ ਗੁਰਬਾਣੀ ਅਨੁਸਾਰ ਜੀਵਨ ਜੀਊਣਾ ਹੈ। ਗੁਰਬਾਣੀ ਨਾਮ ਦੇ ਗੁਣਾਂ ਨੂੰ ਦਰਸਾਉਂਦੀ ਹੈ। ਘੋਰ ਕਲੂ ਕਾਲ ਦੀ ਤਪਸ਼ ਤੋਂ ਬਚਾਅ ਦਾ ਇਕਮਾਤਰ ਸਾਧਨ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਖਸ਼ਿਆ ਨਾਮ ਹੀ ਹੈ। ਸਾਦਗੀ, ਸੁੱਚ ਸੰਜਮ ਅਤੇ ਸਹਿਨਸ਼ੀਲਤਾ ਨੂੰ ਜੀਵਨ ਵਿਚ ਧਾਰਨ ਕਰੋ। ਹਰ ਸਿੱਖ ਰੋਜ਼ਾਨਾ ਘੱਟ ਘੱਟ ਇਕ ਘੰਟਾ ਨਾਮ ਸਿਮਰਨ ਜ਼ਰੂਰ ਕਰੇ। ਹਰ ਪਰਿਵਾਰ ਇਕ ਮਹੀਨੇ ਵਿਚ ਇਕ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਦਸਮ ਗ੍ਰੰਥ ਸਾਹਿਬ ਦਾ ਜ਼ਰੂਰ ਕਰੇ।"

*—ਜਗਦੀਸ਼ ਸਿੰਘ ਵਰਿਆਮ*

## ਉਸਤਾਦ ਸਲਾਮਤ ਅਲੀ ਖ਼ਾਂ ਨੂੰ ਸਮਰਪਿਤ ਇਕ ਸ਼ਾਮ

ਸੰਗੀਤ ਕਲਾ ਮੰਚ ਜਲੰਧਰ ਦੀ ੪੦ਵੀਂ ਸ਼ਾਸਤਰੀ ਸੰਗੀਤ ਸ਼ਾਮ, ਸ਼ਾਮਚੌਰਾਸੀ ਘਰਾਣੇ ਦੇ ਵਿਖਿਆਤ ਉਸਤਾਦ ਸਲਾਮਤ ਅਲੀ ਖਾਂ ਸਾਹਿਬ ਜਿਨ੍ਹਾਂ ਦਾ ਇਸ ਵਰ੍ਹੇ ਜੁਲਾਈ ਵਿਚ ਦੇਹਾਂਤ ਹੋ ਗਿਆ ਸੀ, ਨੂੰ ਸਮਰਪਿਤ ਸੀ। ਇਸ ਮੌਕੇ ਤੇ ਸ੍ਰੀ ਮਨੋਰੰਜਨ ਕਾਲੀਆ ਮੈਡੀਕਲ ਸਿੱਖਿਆ ਮੰਤਰੀ ਮੁਖ ਮਹਿਮਾਨ ਦੇ ਤੌਰ ਤੇ ਸ਼ਾਮਿਲ ਹੋਏ। ਸ਼ਮ੍ਹਾ ਰੌਸ਼ਨ ਡਾ. ਰਮੇਸ਼ ਮਹਿਤਾ ਨੇ ਕੀਤੀ। ਪ੍ਰੋਗਰਾਮ ਦਾ ਆਰੰਭ ਸ੍ਰੀ ਪਵਨ ਕੁਮਾਰ ਦੇ ਭਜਨ ਨਾਲ ਕੀਤਾ ਗਿਆ। ਜਿਨ੍ਹਾਂ ਨਾਲ ਸ੍ਰੀ ਮਨਿੰਦਰ ਪਾਲ ਸਿੰਘ ਨੂੰ ਤਬਲਾ ਸੰਗਤੀ ਕੀਤੀ। ਚੰਡੀਗੜ੍ਹ ਦੇ ਉਭਰਦੇ ਤਬਲਾ ਵਾਦਕ ਨੇ ਤਿੰਨ ਤਬਲਿਆਂ ਦਾ ਪ੍ਰਯੋਗ ਕਰਦੇ ਹੋਏ ਇਕ ਨਵਾਂ ਪ੍ਰਯੋਗ ਕੀਤਾ। ਕਾਇਦੇ, ਪਲਟੇ, ਟੁਕੜੇ ਰੇਲਾ ਆਦਿ ਵਜਾਉਂਦੇ ਹੋਏ ਸਰੋਤਿਆਂ ਨੂੰ ਆਪਣੇ ਨਾਲ ਜੋੜੀ ਰਖਿਆ।

ਦਿੱਲੀ ਦੇ ਸ੍ਰੀ ਹਰੀਸ਼ ਤਿਵਾੜੀ ਨੇ ਰਾਗ ਪੂਰੀਆ ਧਨਾਸ੍ਰੀ ਦੀ ਅਵਤਾਰਨਾ ਕੀਤੀ ਤੇ ਦੋ ਰਚਨਾਵਾਂ ਦਾ ਗਾਇਨ ਕੀਤਾ। ਵਿਲੰਬਤ ਖਿਆਲ "ਅਬ ਤੋਂ ਰੁਤ ਮਾਨ ਆਏ" ਅਤੇ ਦੂਜੀ "ਪਾਯਲਿਆ ਝਨਕਾਰ" ਰਚਨਾ ਸੁਣਾਈ। ਇਹਨਾਂ ਦੇ ਗਾਇਨ ਵਿਚੋਂ ਕਿਰਾਨਾ ਘਰਾਣੇ ਦੇ ਸੁਪ੍ਰਸਿੱਧ ਗਾਇਕ ਪੰਡਿਤ ਭੀਮ ਸੈਨ ਜੋਸ਼ੀ ਦੀ ਝਲਕ ਸਪੱਸ਼ਟ ਸੁਣਾਈ ਦੇ ਰਹੀ ਸੀ। ਇਹਨਾਂ ਨੂੰ ਖਿਆਲ ਦੇ ਭਾਵਾਂ ਨੂੰ ਵੱਖ-ਵੱਖ ਅੰਦਾਜ਼ਾਂ ਦੁਆਰਾ ਪੇਸ਼ ਕਰਕੇ ਮਹਿਫਲ ਲੁੱਟੀ। ਅੰਤ ਵਿਚ ਇਹਨਾਂ ਨੇ ਰਾਗ ਪਹਾੜੀ ਵਿਚ ਇਕ ਠੁਮਰੀ 'ਛੋੜ ਕੇ ਨਾ ਜਾ ਰੇ

ਸੱਈਆਂ' ਸੁਣਾਈ ਜਿਸ ਦਾ ਸ੍ਰੋਤਿਆਂ ਨੇ ਭਰਪੂਰ ਆਨੰਦ ਮਾਣਿਆ। ਇਹਨਾਂ ਨਾਲ ਤਬਲਾ ਸੰਗਤ ਸ੍ਰੀ ਰਮਾ ਕਾਂਤ ਨੇ ਅਤੇ ਹਾਰਮੋਨੀਅਮ ਸੰਗਤ ਪ੍ਰੋ. ਜੋਗਿੰਦਰ ਬਾਵਰਾ ਨੇ ਕੀਤੀ।

ਸਿਤਾਰ ਵਾਦਕ ਸ੍ਰੀ ਪੁਰਸ਼ੋਤਮ ਮਹਿਤਾ ਨੇ ਰਾਗ ਪੂਰੀਆ ਦੀਆਂ ਸੁਰ ਲਹਿਰੀਆਂ ਨਾਲ ਸ੍ਰੋਤਿਆਂ ਨੂੰ ਨਿਹਾਲ ਕੀਤਾ। ਮਰਹੂਮ ਉਸਤਾਦ ਨੂੰ ਸ਼ਰਧਾਂਜਲੀ ਦਿੰਦੇ ਹੋਏ ਇਹਨਾਂ ਨੇ ਸਲਾਮਤ ਅਲੀ ਖਾਂ ਦੁਆਰਾ ਗਾਈ ਹੋਈ ਠੁਮਰੀ "ਤੋਸੇ ਲਾਗੇ ਨੈਨ" ਸਿਤਾਰ ਤੋਂ ਵਜਾਈ ਅਤੇ ਸਾਰਿਆਂ ਤੋਂ ਦਾਦ ਪ੍ਰਾਪਤ ਕੀਤੀ। ਪੰਡਿਤ ਰਮਾ ਕਾਂਤ ਨੇ ਤਬਲਾ ਸੰਗਤ ਦੁਆਰਾ ਕਈ ਵਾਰ ਤਾਲੀਆਂ ਦੁਆਰਾ ਦਾਦ ਹਾਸਿਲ ਕੀਤੀ। ਮਰਹੂਮ ਉਸਤਾਦ ਨੂੰ ਦੋ ਮਿੰਟ ਦਾ ਮੋਨ ਰੱਖ ਕੇ ਸ਼ਰਧਾ ਸੁਮਨ ਭੇਟ ਕੀਤੇ ਗਏ।

ਇਸ ਅਵਸਰ ਤੇ ਇਕ ਸਮਾਰਿਕਾ ਤਿਆਰ ਕੀਤੀ ਗਈ, ਜਿਸ ਦਾ ਵਿਮੋਚਨ ਮੁੱਖ ਅਤਿਥੀ ਦੁਆਰਾ ਕੀਤਾ ਗਿਆ।

ਸ਼ਾਮ ਚੌਰਾਸੀ ਘਰਾਣੇ ਦੇ ਪੂਰਵਜ ਧਰੁਪਦ ਗਾਇਕ ਸਨ। ਧਰੁਪਦ ਗਾਇਨ ਲਈ ਦਰਭੰਗਾ ਘਰਾਣੇ ਦੇ ਪ੍ਰਤਿਸ਼ਠਿਤ ਸੰਗੀਤਕਾਰ ਸ੍ਰੀ ਬਰਿਜ ਭੂਸ਼ਨ ਨੂੰ ਦਿੱਲੀ ਤੋਂ ਵਿਸ਼ੇਸ਼ ਰੂਪ ਤੇ ਆਮੰਤਰਿਤ ਕੀਤਾ ਗਿਆ ਸੀ। ਇਹਨਾਂ ਨੇ ਪਖਾਵਜ ਦੀ ਸੰਗਤ ਨਾਲ ਰਾਗ ਬਿਹਾਗ ਵਿਚ ਅਲਾਪ ਤੇ ਫਿਰ ਚਾਰ ਤਾਲ ਵਿਚ ਧਰੁਪਦ ਦਾ ਗਾਇਨ ਕੀਤਾ। ਵੀਰਰਸ ਦੀ ਰਚਨਾ "ਰਾਜਾ ਰਾਮ ਚਢਿਓ ਹੈ ਤਿਰਕੁਟ ਪਰ" ਨੂੰ ਉਸੇ ਰਸ ਦਾ ਪ੍ਰਦਰਸ਼ਨ ਕਰਦੇ ਹੋਏ ਲੈਅ-ਕਾਰੀਆਂ, ਬਦਲ ਵਰਗੀ ਗਮਕ ਦੀ ਮਧੁਰ ਆਵਾਜ ਉਤਪੰਨ ਕਰਦੇ ਹੋਏ ਸਰੋਤਿਆਂ ਨੂੰ ਕੀਲ ਸੁੱਟਿਆ। ਇਸ ਤੋਂ ਬਾਅਦ ਰਾਗ ਸ਼ੰਕਰਾ ਵਿਚ ਧਮਾਰ ਪੇਸ਼ ਕੀਤੀ ਜਿਸ ਦੇ ਬੋਲ ਸਨ "ਰਾਧਾ ਗੋਰੀ ਨਿਕਸੀ ਖੇਲਨ ਹੋਰੀ।' ਤੀਜੀ ਰਚਨਾ ਸੂਲਤਾਲ ੧੦ ਮਾਤਰੇ ਦੇ ਤਾਲ ਵਿਚ ਸੀ ਜਿਸ ਦੇ ਬੋਲ ਸਨ, "ਸ਼ੰਕਰ ਭੋਲਾ ਦਾਨੀ, ਹਰ ਹਰ ਡਮਰੂ ਲਿਏ ਭਸਮ ਰਮਾਏ।" ਸ਼ੰਕਰ ਜੀ ਦੀ ਉਸਤਤੀ ਰਾਗ ਸ਼ੰਕਰਾ ਸੋਨੇ ਤੇ ਸੁਹਾਗਾ ਵਾਲੀ ਗੱਲ ਸੀ। ਇਹਨਾਂ ਨਾਲ ਪਖਾਵਜ ਸੰਗਤ ਸ੍ਰੀ ਰਾਮ ਕਿਸ਼ੋਰ ਦਾਸ ਨੇ ਕਮਾਲ ਦੀ ਕੀਤੀ। ਸੁਆਮੀ ਪਾਗਲ ਦਾਸ ਦੇ ਸ਼ਾਗਿਰਦ ਰਾਮ ਕਿਸ਼ੋਰ ਦਾਸ ਦਿੱਲੀ ਤੋਂ ਆਏ ਸਨ। ਪ੍ਰੋ. ਜੋਗਿੰਦਰ ਬਾਵਰਾ ਨੇ ਹਾਰਮੋਨੀਅਮ ਸੰਗਤ ਕੀਤੀ।

ਅੰਤ ਵਿਚ ਸ੍ਰੀ ਮਨੋਰੰਜਨ ਕਾਲੀਆ ਨੇ ਕਲਾਕਾਰਾਂ ਨੂੰ ਸਿਮਰਤੀ ਚਿੰਨ੍ਹ ਭੇਟ ਕੀਤੇ। ਉਹਨਾਂ ਨੇ ਮੰਚ ਦੇ ਪ੍ਰਯਾਸਾਂ ਦੀ ਭਰਪੂਰ ਸ਼ਲਾਘਾ ਕੀਤੀ। ਭਾਰਤੀ ਵਿਰਸੇ ਨੂੰ ਸੰਭਾਲਣ ਅਤੇ ਉਸ ਦੇ ਪ੍ਰਚਾਰ ਪ੍ਰਸਾਰ ਦੀਆਂ ਸੇਵਾਵਾਂ ਤੋਂ ਪ੍ਰਭਾਵਿਤ ਹੋ ਕੇ ਵੀਹ ਹਜਾਰ ਦੀ ਸਹਾਇਤਾ ਦੇਣ ਦੀ ਘੋਸ਼ਣਾ ਕੀਤੀ। ਅਖੀਰ ਵਿਚ ਮੰਚ ਦੇ ਸਕੱਤਰ ਪ੍ਰੋ. ਜੋਗਿੰਦਰ ਬਾਵਰਾ ਨੇ ਸ੍ਰੋਤਿਆਂ ਤੇ ਕਲਾਕਾਰਾਂ ਦਾ ਹਾਰਦਿਕ ਧੰਨਵਾਦ ਕੀਤਾ।

## "ਕੈਮਰੇ ਦੀ ਅੱਖ ਬੋਲਦੀ" ਸਾਬਕਾ ਪ੍ਰਧਾਨ ਮੰਤਰੀ ਇੰਦਰ ਕੁਮਾਰ ਗੁਜਰਾਲ ਵਲੋਂ ਰਿਲੀਜ਼

ਲੁਧਿਆਣਾ ੮ ਅਕਤੂਬਰ—ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਸੰਚਾਰ ਕੇਂਦਰ ਵਿੱਚ ਕੰਮ ਕਰਦੇ ਅਧਿਆਪਕ ਗੁਰਭਜਨ ਗਿੱਲ ਅਤੇ ਕੌਮਾਂਤਰੀ ਪ੍ਰਸਿੱਧੀ ਦੇ ਫੋਟੋ ਕਲਾਕਾਰ ਤੇਜ ਪ੍ਰਤਾਪ ਸਿੰਘ ਸੰਧੂ ਵਲੋਂ ਲੋਕ ਚੇਤਨਾ ਬਾਰੇ ਲਿਖੀ ਪੁਸਤਕ "ਕੈਮਰੇ ਦੀ ਅੱਖ ਬੋਲਦੀ" ਨੂੰ ਰਿਲੀਜ਼ ਕਰਦਿਆਂ ਭਾਰਤ ਦੇ ਸਾਬਕਾ ਪ੍ਰਧਾਨ ਮੰਤਰੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਕਿਹਾ ਹੈ ਕਿ ਜੇਕਰ ਹਰ ਭਾਰਤੀ ਇੰਨੀ ਹੀ ਸੁਚੇਤ ਅੱਖ ਨਾਲ ਆਪਣੇ ਆਲੇ ਦੁਆਲੇ ਪਸਰੇ ਪ੍ਰਦੂਸ਼ਣ, ਆਵਾਜਾਈ ਨਿਜ਼ਾਮ ਵਿਚ ਪਏ ਖਲਲ ਅਤੇ ਜੀਵਨ ਜਾਚ ਵੱਲ ਧਿਆਨ ਦੇਣ ਲੱਗ ਪਵੇ ਤਾਂ ਇਹੀ ਧਰਤੀ ਸੁਰਗ ਬਣ ਸਕਦੀ ਹੈ। ਪੰਜਾਬੀ ਭਾਸ਼ਾ ਵਿੱਚ ਆਪਣੀ ਕਿਸਮ ਦੀ ਪਹਿਲੀ ਸੁਚਿੱਤਰ ਪੁਸਤਕ ਨੂੰ ਸ਼ੁਭ ਕਾਮਨਾਵਾਂ ਭੇਟ ਕਰਦਿਆਂ ਉਨ੍ਹਾਂ ਆਖਿਆ ਕਿ ਇਹ ਸ਼ੁਰੂਆਤ ਹੈ, ਅੰਤ ਨਹੀਂ ਅਤੇ ਪੰਜਾਬੀ ਲੇਖਕਾਂ ਨੂੰ ਆਪਣੀਆਂ ਕਲਮਾਂ ਸਮਾਜਿਕ ਬੁਰਾਈਆਂ ਦੇ ਨਾਲ ਨਾਲ ਅਜਿਹੀਆਂ ਸਮਾਜਿਕ ਕਮਜ਼ੋਰੀਆਂ ਵੱਲ ਵੀ ਮੋੜਨੀਆਂ ਚਾਹੀਦੀਆਂ ਹਨ। ਸ੍ਰੀ ਗੁਜਰਾਲ ਨੇ ਇਸ ਪੁਸਤਕ ਦੀ ਪਹਿਲੀ ਕਾਪੀ ਪ੍ਰਸਿੱਧ ਪੰਜਾਬੀ ਲੇਖਕ ਅਤੇ ਰਾਜ ਸਭਾ ਮੈਂਬਰ ਸ. ਕਰਤਾਰ ਸਿੰਘ ਦੁੱਗਲ ਨੂੰ ਭੇਟ ਕੀਤੀ। ਜਲੰਧਰ ਵਿਖੇ ਹਿੰਦ ਪਾਕਿ ਦੋਸਤੀ ਮੰਚ ਵਲੋਂ ਕਰਵਾਏ ਸਮਾਗਮ ਉਪਰੰਤ ਉਨ੍ਹਾਂ ਨੇ ਇਹ ਪੁਸਤਕ ਰਿਲੀਜ਼ ਕਰਨ ਮੌਕੇ ਆਖਿਆ ਕਿ ਇਹ ਪੁਸਤਕ ਹੋਰ ਭਾਰਤੀ ਭਾਸ਼ਾਵਾਂ ਵਿੱਚ ਵੀ ਅਨੁਵਾਦ ਕਰਨ ਦੀ ਜ਼ਰੂਰਤ ਹੈ ਕਿਉਂਕਿ ਆਪਣੇ ਸਮਾਜਿਕ ਜੀਵਨ ਪ੍ਰਤੀ ਲਾਪਰਵਾਹੀ ਹਰ ਥਾਂ ਤੇ ਹੀ ਇਕੋ ਜਿਹੀ ਹੈ।

ਰਾਜ ਸਭਾ ਮੈਂਬਰ ਅਤੇ ਪ੍ਰਸਿੱਧ ਪੰਜਾਬੀ ਲੇਖਕ ਕਰਤਾਰ ਸਿੰਘ ਦੁੱਗਲ ਨੇ ਆਖਿਆ ਕਿ ਇਸ ਪੁਸਤਕ ਦੀ ਪੇਸ਼ਕਾਰੀ ਇਸ ਗੱਲ ਦਾ ਪ੍ਰਮਾਣ ਹੈ ਕਿ ਪੰਜਾਬੀ ਲੇਖਕ ਕੇਵਲ ਆਪਣੇ ਮਨ ਦੇ ਵਲਵਲੇ ਹੀ ਨਹੀਂ ਲਿਖਦਾ ਸਗੋਂ ਸਮਾਜਿਕ ਚੁਗਿਰਦੇ ਬਾਰੇ ਵੀ ਫਿਕਰਮੰਦ ਹੈ। ਉਨ੍ਹਾਂ ਆਖਿਆ ਕਿ ਪੰਜਾਬੀ ਕਵੀ ਗੁਰਭਜਨ ਸਿੰਘ ਗਿੱਲ ਨੇ ਆਪਣੀ ਪ੍ਰਤਿਭਾ ਦੇ ਇਕ ਹੋਰ ਰੂਪ ਵਿੱਚ ਦਰਸ਼ਨ ਕਰਵਾਏ ਹਨ ਅਤੇ ਫੋਟੋ ਕਲਾਕਾਰ ਤੇਜ ਪ੍ਰਤਾਪ ਸਿੰਘ ਸੰਧੂ ਦੀਆਂ ਤਸਵੀਰਾਂ ਰਾਹੀਂ ਸਾਨੂੰ ਆਪਣਾ

ਵਿਗੜਦਾ ਜਾ ਰਿਹਾ ਸਮਾਜਿਕ ਪ੍ਰਬੰਧ ਪ੍ਰਤੱਖ ਦਿਸਦਾ ਹੈ। ਉਨ੍ਹਾਂ ਆਖਿਆ ਕਿ ਇਸ ਪੁਸਤਕ ਦੇ ਪਸਾਰ ਲਈ ਸਾਨੂੰ ਸਾਰਿਆਂ ਨੂੰ ਹੀ ਯਤਨ ਕਰਨਾ ਚਾਹੀਦਾ ਹੈ ਤਾਂ ਜੋ ਇਹ ਚੇਤਨਾ ਸਧਾਰਨ ਲੋਕਾਂ ਤੀਕ ਪੁੱਜੇ ਅਤੇ ਸਾਡਾ ਭਵਿੱਖ ਰੋਸ਼ਨ ਹੋਵੇ।

ਰੋਜ਼ਾਨਾ ਅਜੀਤ ਦੇ ਮੁੱਖ ਸੰਪਾਦਕ ਸ. ਬਰਜਿੰਦਰ ਸਿੰਘ ਹਮਦਰਦ ਨੇ ਇਸ ਪੁਸਤਕ ਨੂੰ ਜੀ ਆਇਆਂ ਨੂੰ ਆਖਦਿਆਂ ਕਿਹਾ ਕਿ ਇਸ ਦੀ ਸਿਰਜਣਾ ਅਤੇ ਪੇਸ਼ਕਾਰੀ ਆਪਣੇ ਆਪ ਵਿੱਚ ਹੀ ਇਕ ਪੂਰੀ ਕਿਤਾਬ ਹੈ। ਉਨ੍ਹਾਂ ਆਖਿਆ ਕਿ ਰੋਜ਼ਾਨਾ ਅਜੀਤ ਦੇ ਕਾਲਮਾਂ ਵਿਚ ਲਗਾਤਾਰ ਦੋ ਸਾਲ ਇਸ ਪੁਸਤਕ ਦੇ ਲੇਖ ਛਪਦੇ ਰਹੇ ਹਨ। ਜਿਨ੍ਹਾਂ ਨੂੰ ਪਾਠਕਾਂ ਵਲੋਂ ਭਰਪੂਰ ਹੁੰਗਾਰਾ ਮਿਲਦਾ ਰਿਹਾ ਹੈ। ਉਨ੍ਹਾਂ ਇਸ ਪੁਸਤਕ ਦੇ ਲੇਖਕ ਨੂੰ ਸ਼ਾਬਾਸ਼ ਦਿੱਤੀ ਅਤੇ ਪੁਸਤਕ ਦੀ ਕਾਪੀ ਸ੍ਰੀ ਇੰਦਰ ਕੁਮਾਰ ਗੁਜਰਾਲ ਨੂੰ ਭੇਟ ਕੀਤੀ। ਉਨ੍ਹਾਂ ਚੇਤਨਾ ਪ੍ਰਕਾਸ਼ਨ ਲੁਧਿਆਣਾ ਨੂੰ ਇਸ ਵਡਮੁੱਲੀ ਪੁਸਤਕ ਦੇ ਪ੍ਰਕਾਸ਼ਨ ਲਈ ਮੁਬਾਰਕਬਾਦ ਦਿੱਤੀ। ਇਸ ਮੌਕੇ ਮੰਚ ਸੰਚਾਲਨ ਕਰਦਿਆਂ ਉੱਘੇ ਸਮਾਜ ਸੇਵਕ ਡਾ. ਦਲਜੀਤ ਸਿੰਘ ਚੀਮਾ ਨੇ ਆਖਿਆ ਕਿ ਇਹ ਪੁਸਤਕ ਕੋਈ ਉਪਦੇਸ਼ ਪੁਸਤਕ ਨਹੀਂ ਹੈ ਸਗੋਂ ਸਾਨੂੰ ਸੋਚਣ ਅਤੇ ਕਾਰਜਸ਼ੀਲ ਹੋਣ ਲਈ ਪ੍ਰੇਰਨਾ ਦੇਣ ਵਾਲੀ ਪੁਸਤਕ ਹੈ।

ਇਸ ਮੌਕੇ ਸ੍ਰੀ ਗੁਜਰਾਲ ਨੇ ਲੁਧਿਆਣਾ ਦੇ ਉੱਘੇ ਸਮਾਜ ਸੇਵਕ ਸ੍ਰੀ ਪ੍ਰੀਤਮ ਸਿੰਘ ਭਰੋਵਾਲ ਅਤੇ ਪ੍ਰੋ. ਨਿਰਮਲ ਜੌੜਾ ਨੂੰ ਪੁਸਤਕ ਦੀਆਂ ੫੧ ਕਾਪੀਆਂ ਦਾ ਸੈੱਟ ਭੇਟ ਕੀਤਾ, ਜੋ ਉਨ੍ਹਾਂ ਨੇ ਪੁਸਤਕ ਛਪਣ ਤੋਂ ਪਹਿਲਾਂ ਹੀ ਰਾਖਵਾਂ ਕਰਵਾਇਆ ਹੋਇਆ ਸੀ। ਇਸ ਮੌਕੇ ਉੱਘੇ ਲੇਖਕ ਡਾ. ਵਰਿਆਮ ਸਿੰਘ ਸੰਧੂ, ਸ੍ਰੀ ਸਤਨਾਮ ਸਿੰਘ ਮਾਣਕ, ਸ. ਜਗਦੀਸ਼ ਸਿੰਘ ਮੁੱਖ ਸੰਪਾਦਕ ਵਰਿਆਮ, ਪ੍ਰੋ. ਜਗੀਰ ਸਿੰਘ ਕਾਹਲੋਂ, ਪ੍ਰੋ. ਹਰਜਿੰਦਰ ਸਿੰਘ ਅਟਵਾਲ, ਪ੍ਰੋ. ਨਿਰਮਲ ਜੌੜਾ, ਸ. ਗੋਤਇੰਦਰ ਸਿਘ ਢਿਡਰ, ਪ੍ਰੋ. ਮਨਜੀਤ ਸਿੰਘ, ਪ੍ਰੋ. ਕੁਲਬੀਰ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਸਾਬਕਾ ਉਪ-ਕੁਲਪਤੀ ਡਾ. ਜੋਗਿੰਦਰ ਸਿੰਘ ਪਵਾਰ, ਪਿਆਰਾ ਸਿੰਘ ਟਾਂਡਾ, ਪ੍ਰਿੰ. ਸਰਬਜੀਤ ਸਿੰਘ, ਸ਼੍ਰੋਮਣੀ ਕਮੇਟੀ ਮੈਂਬਰ, ਸ. ਪ੍ਰਤਾਪ ਸਿੰਘ ਐਡਵੋਕੇਟ ਅਤੇ ਕਈ ਉੱਘੀਆਂ ਹਸਤੀਆਂ ਹਾਜ਼ਰ ਸਨ।

## ਕਾਨੂੰਗੋ ਐਸੋਸੀਏਸ਼ਨ ਵਲੋਂ ਸ਼ਰਧਾਂਜਲੀ

ਨਵਾਂ ਸ਼ਹਿਰ—ਸ੍ਰੀ ਸੁਰਿੰਦਰਪਾਲ ਸ਼ਰਮਾ ਪ੍ਰਧਾਨ ਦੀ ਰੈਵੀਨਿਊ ਕਾਨੂੰਗੋਜ਼ ਐਸੋਸੀਏਸ਼ਨ ਪੰਜਾਬ ਦੀ ਪ੍ਰਧਾਨਗੀ ਹੇਠ ਇਕ ਮੀਟਿੰਗ ਹੋਈ। ਜਿਸ ਵਿਚ ਆਜ਼ਾਦੀ ਲਹਿਰ ਸਮੇਂ ਦੀ ਕੂਕਾ ਮੂਵਮੈਂਟ ਦੇ ਚਾਰ ਯੋਧੇ—ਸਰਵਸ੍ਰੀ ਲਹਿਣਾ ਸਿੰਘ, ਬੀਹੜਾ ਸਿੰਘ, ਫਤਿਹ ਸਿੰਘ ਅਤੇ ਹਾਕਮ ਸਿੰਘ ਪਟਵਾਰੀ—ਜਿਹੜੇ ਦੇਸ਼ ਦੀ ਅਜ਼ਾਦੀ ਅਤੇ ਅੰਮ੍ਰਿਤਸਰ ਦੀ ਪਵਿੱਤਰਤਾ ਨੂੰ ਕਾਇਮ ਰੱਖਣ ਲਈ ਫਾਂਸੀ ਦੇ ਫੰਦੇ ਆਪਣੀ ਹੱਥੀਂ ਚੁੰਮ ਕੇ ੧੫ ਸਤੰਬਰ ੧੮੭੧ ਨੂੰ ਅੰਮ੍ਰਿਤਸਰ ਵਿਖੇ ਸ਼ਹੀਦੀ ਜਾਮ ਪੀ ਗਏ, ਨੂੰ ਉਨ੍ਹਾਂ ਦੇ ਪਵਿੱਤਰ ਸ਼ਹੀਦੀ ਦਿਹਾੜੇ ਤੇ ਰੈਵੀਨਿਊ ਪਟਵਾਰੀ ਕਾਨੂੰਗੋਜ਼ ਤਾਲਮੇਲ ਕਮੇਟੀ, ਪੰਜਾਬ ਸ਼ਹੀਦਾਂ ਨੂੰ ਸ਼ਰਧਾ ਦੇ ਫੁੱਲ ਭੇਟ ਕਰਦੀ ਹੋਈ ਉਨ੍ਹਾਂ ਨੂੰ ਸੀਸ ਨਿਵਾਉਂਦੀ ਹੈ।

*—ਸੂਬਾ ਸਤਵਿੰਦਰ ਸਿੰਘ*
*ਜਨਰਲ ਸਕੱਤਰ*
*ਦੀ ਰੈਵੀਨਿਊ ਕਾਨੂੰਗੋਜ਼ ਐਸੋਸੀਏਸ਼ਨ, ਪੰਜਾਬ*

## ਡਾ. ਕੁਲਬੀਰ ਸਿੰਘ ਕਾਂਗ ਦਾ ਸਨਮਾਨ

ਡਾ. ਕੁਲਬੀਰ ਸਿੰਘ ਕਾਂਗ ਪੰਜਾਬੀ ਸਾਹਿਤ ਜਗਤ ਦੀ ਉੱਘੀ ਸ਼ਖਸੀਅਤ ਹਨ। ਕਾਂਗ ਸਾਹਿਬ ਪੰਜਾਬੀ ਦੇ ਪ੍ਰਸਿੱਧ ਆਲੋਚਕ, ਲਲਿਤ ਨਿਬੰਧ ਤੇ ਰੇਖਾ ਚਿੱਤਰ ਲੇਖਕ, ਸੰਪਾਦਕ ਅਨੁਵਾਦਕ, ਕਾਲਜ ਅਧਿਆਪਕ ਅਤੇ ਜਥੇਬੰਦਕ ਸਾਹਿਤ ਸਰਗਰਮੀਆਂ ਵਿਚ ਸਰਗਰਮ ਹਿੱਸਾ ਲੈਣ ਵਾਲੇ ਵਿਅਕਤੀ ਹਨ। ਬੁਲੰਦ ਅਵਾਜ਼ ਵਿਚ ਆਪਣੀ ਗੱਲ ਨੂੰ ਬਗੈਰ ਕਿਸੇ ਭੈ ਦੇ ਕਹਿਣ ਕਾਰਨ ਉਹ ਸਾਹਿਤਕ ਗੋਸ਼ਟੀਆਂ ਦੇ ਹੀਰੋ ਰਹੇ ਹਨ। ਲੋਕ ਲਿਖਾਰੀ ਸਭਾ ਅੰਮ੍ਰਿਤਸਰ ਅਤੇ ਹੁਣ ਸਾਹਿਤ ਵਿਚਾਰ ਕੇਂਦਰ ਅੰਮ੍ਰਿਤਸਰ ਨੂੰ ਪ੍ਰਧਾਨਗੀ ਅਤੇ ਹੋਰ ਅਹੁਦਿਆਂ ਰਾਹੀਂ ਅਗਵਾਈ ਦਿੰਦੇ ਆ ਰਹੇ ਹਨ।

ਉਹਨਾਂ ਦੀਆਂ ਪੰਜਾਬੀ ਅੰਗਰੇਜ਼ੀ ਵਿਚ ਲਿਖੀਆਂ ਪੁਸਤਕਾਂ ਦੀ ਲੰਬੀ ਲਿਸਟ ਹੈ। ਉਹ ਬਹੁਤ ਸਰਗਰਮੀ ਨਾਲ ਸਾਹਿਤ ਸਿਰਜਣਾ ਅਤੇ ਪੰਜਾਬੀ ਭਾਸ਼ਾ ਤੇ ਲੋਕਾਂ ਨਾਲ ਜੁੜੀਆਂ ਸਰਗਰਮੀਆਂ ਵਿਚ ਅੱਜ ਤੱਕ ਲੱਗੇ ਰਹੇ ਹਨ। ਮਾਨ ਸਨਮਾਨਾਂ ਅਤੇ ਪੁਰਸਕਾਰਾਂ ਦਾ ਵੀ ਇਕ ਲੰਬਾ ਸਿਲਸਿਲਾ ਹੈ।

ਕੇਂਦਰੀ ਪੰਜਾਬੀ ਲੇਖਕ ਸਭਾ ਨਾਲ ਉਹ ਸਰਗਰਮੀ ਨਾਲ ਜੁੜੇ ਰਹੇ ਹਨ। ਇਸ ਦੇ ਅਹੁਦੇਦਾਰ ਵੀ ਰਹੇ ਹਨ। ਸ਼ਹੀਦ ਡਾ. ਰਵਿੰਦਰ ਰਵੀ ਦੇ ਨਾਂ ਤੇ ਰਖਿਆ ਪੁਰਸਕਾਰ ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਅੰਮ੍ਰਿਤਸਰ ਵਿਚ ਮਿਤੀ ੨੦ ਅਕਤੂਬਰ ਨੂੰ ਉਨ੍ਹਾਂ ਨੂੰ ਸਤਿਕਾਰ ਸਹਿਤ ਭੇਟ ਕੀਤਾ ਗਿਆ। ਅਦਾਰਾ ਵਰਿਆਮ ਵਲੋਂ ਵਧਾਈਆਂ।

# ਪ੍ਰਤਿਕਿਰਿਆ

ਪਹਿਲਾਂ ਵੀ ਚਿੱਠੀ ਵਿਚ ਕੁਝ ਆਪ ਨੂੰ ਲਿਖਿਆ ਸੀ। ਹੁਣ ਵੀ ਜੋ ਮਨ 'ਚ ਵਲਵਲੇ ਵਰਿਆਮ ਦੇ ਅੰਕ ਨੂੰ ਪੜ੍ਹ ਕੇ ਆਏ ਹਨ ਆਪਨੂੰ ਭੇਟ ਹਨ। ਸਾਰੀ ਸ੍ਰਿਸ਼ਟੀ ਤੇ ਕੋਈ ਕੰਮ ਸ਼ੁਰੂ ਕਰਨਾ ਹੋਵੇ ਜਾਂ ਕੋਈ ਨਵੀਂ ਚੀਜ਼ ਪੈਦਾ ਹੋਈ ਹੋਵੇ ਪਹਿਲਾਂ ਉਸ ਦਾ ਨਾਮ ਰੱਖਿਆ ਜਾਂ ਰਖਾਇਆ ਜਾਂਦਾ ਹੈ। ਇਸ ਤਰ੍ਹਾਂ ਜਦੋਂ ਤੁਸੀਂ ਆਪਣਾ ਪਰਚਾ ਸ਼ੁਰੂ ਕੀਤਾ, ਇਸ ਦਾ ਨਾਮ ਬੜੀ ਵੀਚਾਰ ਨਾਲ ਵਰਿਆਮ ਰੱਖਿਆ, ਕਿਉਂਕਿ ਵਰਿਆਮ ਦੀ ਵਰਿਆਮਗੀ ਨੂੰ ਕੋਈ ਚੇਲੰਜ ਨਹੀਂ ਕਰ ਸਕਦਾ ਹੈ। ਇਸ ਵਰਿਆਮ ਨੇ ਜਗਦੀਸ਼ ਸਿੰਘ ਨੇ ਵਰਿਆਮ ਬਣਾ ਦਿੱਤਾ ਹੈ। ਜਿਵੇਂ ਚੰਦਨ ਦੇ ਪਾਸ ਹੋਰ ਬੂਟੇ ਦਰੱਖਤ ਤੋਂ ਚੰਦਨ ਦੀ ਖੁਸ਼ਬੂ ਮਹਿਕ ਆਉਂਦੀ ਹੈ। ਜੋ ਵਰਿਆਮ ਸ਼ਬਦ ਵਿਚ ਸਿਫਤਾਂ ਹਨ, ਉਹ ਸਾਰੀਆਂ ਜਗਦੀਸ਼ ਵਿਚ ਆ ਗਈਆਂ ਹਨ। ਮੈਨੂੰ ਯਾਦ ਹੈ ਜਦੋਂ ਪਹਿਲੀ ਫੇਰੀ ਇੰਗਲੈਂਡ ਆਪਣੀ ਸ੍ਰੀਮਤੀ ਜੀ ਨਾਲ ਆਏ। ਵਰਿਆਮ ਬਾਰੇ ਸਾਰਿਆਂ ਨੂੰ ਦਸਿਆ, ਇੰਗਲੈਂਡ ਨਿਵਾਸੀ ਸੱਜਣਾ ਮਿੱਤਰਾਂ ਨੇ ਇਨ੍ਹਾਂ ਨੂੰ ਸਹਿਯੋਗ ਦਿੱਤਾ। ਜਦੋਂ ਵਾਪਸ ਭਾਰਤ ਨੂੰ ਗਏ ਦਿੱਲੀ ਏਅਰਪੋਰਟ ਤੇ ਇਨਾਂ ਦਾ ਬਹੁਤ ਸਾਰਾ ਸਾਮਾਨ ਚੋਰੀ ਹੋ ਗਿਆ। ਆਪਣੇ ਬਾਹਰਲੇ ਪਾਠਕਾਂ ਨੂੰ ਪਰਚਾ ਭੇਜਣਾ ਵੀ ਮੁਸ਼ਕਲ ਹੋ ਗਿਆ। ਅੱਜ ਅੰਕ ਤੇ ੧੨੦ ਰੁ. ਦਾ ਟਿਕਟ ਲਾ ਕੇ ਸਾਰਿਆਂ ਨੂੰ ਭੇਜਿਆ ਗਿਆ ਹੈ। ਸਮੇਂ ਦੀ ਗੱਲ ਹੈ ਜਗਦੀਸ਼ ਸਿੰਘ ਜੀ ਤੇ ਬਹੁਤ-ਤਕਲੀਫਾਂ ਝੱਖੜ ਹਨੇਰੀਆਂ ਆਈਆਂ। ਇਸ ਬੰਦੇ ਨੇ ਖਿੜੇ ਮੱਥੇ ਸਭ ਕੁਝ ਝੱਲਿਆ। ਆਪਣਾ ਸਿਰੜ ਅਤੇ ਉਦਮ ਨਹੀਂ ਛਡਿਆ। ਉੱਦਮ ਅਤੇ ਸਿਰੜ ਇਹ ਦੋਵੇਂ ਚੀਜ਼ਾਂ ਇਨਸਾਨ ਨੂੰ ਅੱਗੇ ਵੱਲ ਲੈ ਜਾਂਦੀਆਂ ਹਨ। ਬਹੁਤ ਕੁਝ ਸਾਰਿਆਂ ਸੱਜਣਾਂ ਮਿੱਤਰਾਂ ਨੇ ਇਸ ਬਾਰੇ ਲਿਖਿਆ ਹੈ, ਪਰ ਸੱਚੀ ਗੱਲ ਹੈ ਵਰਿਆਮ ਨੇ ਦੁਨੀਆਂ ਦੀ ਸੈਰ ਕਰਵਾ ਦਿੱਤੀ ਹੈ ਅਤੇ ਉਹਨਾਂ ਸੱਜਣਾ ਮਿੱਤਰਾਂ ਨਾਲ ਮੇਲ ਮੁਲਾਕਾਤ ਕਰਵਾ ਦਿੱਤੀ ਹੈ, ਜਿਨ੍ਹਾਂ ਨਾਲ ਆਪਣੇ ਆਪ ਮਿਲਣਾ ਬੜਾ ਹੀ ਅਸਭੰਵ ਸੀ। ਸਭ ਤੋਂ ਪਹਿਲਾਂ ਇਨ੍ਹਾਂ ਨੇ ਪ੍ਰੀਤਮ ਸਿੰਘ ਕਵੀ ਜੀ ਨਾਲ ਸੰਪਰਕ ਕੀਤਾ। ਉਨ੍ਹਾਂ ਦੀ ਅੰਗਵਾਈ ਨੇ ਬਹੁਤ ਕੁਝ ਸਿਖਿਆ ਅਤੇ ਦਸਿਆ। ਪ੍ਰੀਤਮ ਸਿੰਘ ਕਵੀ ਜੀ ਮੇਰੇ ਸਤਿਜੁਗ ਰਾਹੀ ਮਿੱਤਰ ਬਣੇ। ਜਦੋਂ ਵੀ ਭਾਰਤ ਜਾਣਾ ਉਨ੍ਹਾਂ ਨਾਲ ਸਾਰਾ ਪ੍ਰੋਗਰਾਮ ਹੁੰਦਾ ਸੀ। ਅਤੇ ਜਗਦੀਸ਼ ਸਿੰਘ ਜੀ ਹਾਲੇ ਆਪਣੀਆਂ ਵਿਚਾਰਾਂ ਵਿਚ ਸਨ। 'ਅਕਾਸ਼ ਗੰਗਾ ਕਿਤਾਬ 'ਚ ਪ੍ਰੀਤਮ ਸਿੰਘ ਕਵੀ ਅਤੇ ਜਗਦੀਸ਼ ਸਿੰਘ ਦੀ ਫੋਟੋ ਫਗਵਾੜਾ ਰਾਮਗੜ੍ਹੀਆ ਕਾਲਜ ਦੇ ਪ੍ਰਬੰਧਕਾਂ ਨਾਲ ਦੇਖੀ ਜਾ ਸਕਦੀ ਹੈ।

ਵਰਿਆਮ ਦੇ ਸਾਰੇ ਅੰਕ ਸਿਫਤ ਤੇ ਕਾਬਲ ਹਨ ਅਤੇ ਰੱਖਣ ਵਾਲੇ ਹਨ। ਹੁਣ ੨੫ ਸਾਲਾ ਅੰਕ ਸੋਵੀਨਰ ਇਕ ਅਜੂਬਾ ਹੈ। ਕਈ ਦਿਨ ਲਗ ਗਏ ਪੜ੍ਹਨ ਨੂੰ ਸਾਰੇ ਅੰਕ ਦਾ ਅਖੰਡ ਪਾਠ ਕੀਤਾ। ਕੋਈ ਲਾਈਨ ਅਤੇ ਕੋਈ ਅੱਖਰ ਐਸਾ ਨਹੀਂ ਮਿਲਿਆ ਜਿਥੇ ਉਂਗਲੀ ਰੱਖੀ ਜਾਵੇ। ਬਾਕੀ ਫੋਟੋਆਂ ਨਾਲ ਇਸ ਦੀ ਸ਼ਾਨ ਬੜੀ ਹੀ ਦੋਬਾਲਾ ਹੋਈ ਹੈ। ਬੜੇ ਕਮਾਲ ਦੀ ਸੈਟਿੰਗ ਹੈ ਬੜਾ ਸ਼ਾਨਦਾਰ ਤੋਹਫਾ ਹੈ। ਮੇਰੇ ਮਿੱਤਰਾਂ ਸੱਜਣਾਂ ਨੇ ਪੜ੍ਹਕੇ ਸਿਫਤ ਕੀਤੀ ਹੈ ਅਤੇ ਪ੍ਰਸੰਸਾ ਕੀਤੀ ਹੈ।

......ਵਾਰੇ ਵਾਰੇ ਜਾਈਏ ਵਰਿਆਮ ਦੇ, ਮਾਸਟਰ ਨਿਹਾਲ ਸਿੰਘ ਦੀ ਲਿਖਤ ਪੁਸਤਕ ਪੜਚੋਲ ਉਨ੍ਹਾਂ ਨੇ ਛਾਪ ਦਿੱਤੀ। ਵਰਿਆਮ ਪਾਠਕਾਂ ਦਾ ਕਦਰਦਾਨ ਹੈ। ਜਿਹੜਾ ਪਾਠਕਾਂ ਨਾਲ ਤਾਲਮੇਲ ਰੱਖਦਾ ਹੈ, ਉਹ ਪਰਚਾ ਹਮੇਸ਼ਾ ਉਪਰ ਹੀ ਉਪਰ ਜਾਵੇਗਾ। ਮੈਂ ਜਗਦੀਸ਼ ਵਰਿਆਮ ਨੂੰ ਢੇਰ ਸਾਰੀਆਂ ਵਧਾਈਆਂ ਪੇਸ਼ ਕਰਦਾ ਹਾਂ ਅਤੇ ਅਰਦਾਸ ਕਰਦਾ ਹਾਂ ਕਿ ਵਰਿਆਮ ਜਿਸ ਚਾਲੇ ਜਾ ਰਿਹਾ ਹੈ, ਉਹ ਅਗਲੀ ਮੰਜ਼ਿਲ ਨੂੰ ਜ਼ਰੂਰ ਪੁੱਜੇਗਾ।

**—ਕੇ. ਐਸ. ਭਮਰਾ**
***ਮੇਡਨ ਹੈਡ ਇੰਗਲੈਂਡ***

'ਵਰਿਆਮ ਵਿਚ ਸੁਵਰਨ ਸਿੰਘ ਵਿਰਕ ਦਾ ਲੇਖ ਮੇਰੇ ਤੇ ਲਿਖਿਆ ਪੜ੍ਹਨ ਨੂੰ ਮਿਲਿਆ। ਬਾਕੀ ਕਿਹੜਾ ਮੈਗਜ਼ੀਨ

ਹੈ, ਜੋ ਸਾਡੇ ਬਾਰੇ ਛਾਪੇਗਾ! ਇਸੇ ਲਈ ਤਾਂ ਵਰਿਆਮ ਦੀ ਲੰਮੀ ਉਮਰ ਦੀਆਂ ਦੁਆਵਾਂ ਮੰਗਦੇ ਰਹੀਦਾ ਹੈ।

*—ਪ੍ਰੀਤਮ ਸਿੰਘ ਪੰਛੀ*
*ਓਮ ਅਪਾਰਟਮੈਂਟ*
*A-੨੦੭/-C੧ ਸ਼ਾਲੀਮਾਰ ਗਾਰਡਨ ਐਕਸਟੈਨਸ਼ਨ*

ਅਸੀਂ ਆਪ ਜੀ ਦੇ ਮਾਸਿਕ ਵਰਿਆਮ ਦੇ ਪਿਛਲੇ ਸਾਲ ਅਕਤੂਬਰ ਮਹੀਨੇ ਤੋਂ ਪਾਠਕ ਬਣੇ ਹਾਂ। ਆਪ ਜੀ ਦਾ ਇਹ ਪੱਤਰ ਸਾਨੂੰ ਸ਼ੁਰੂ-੨ ਵਿਚ ਕੁਝ ਲੇਟ ਮਿਲਣ ਲੱਗਾ ਸੀ। ਪਰ ਹੁਣ ਇਹ ਲਗਾਤਾਰ ਹਰ ਮਹੀਨੇ ਮਿਲ ਰਿਹਾ ਹੈ। ਸਾਨੂੰ ਇਸਨੂੰ ਪੜ੍ਹ ਕੇ ਬੜੀ ਖੁਸ਼ੀ ਹੁੰਦੀ ਹੈ। ਆਪ ਜੀ ਦਾ ਇਹ ਪਰਚਾ ਬੜਾ ਜਾਣਕਾਰੀ ਭਰਪੂਰ ਹੁੰਦਾ ਹੈ।

ਅਸੀਂ ਵਰਿਆਮ ਦੇ ਲੇਖਕਾਂ ਦੇ ਧੰਨਵਾਦੀ ਹਾਂ ਜੋ ਵੱਡਮੁੱਲੀਆਂ ਰਚਨਾਵਾਂ ਇਸ ਨੂੰ ਭੇਜਦੇ ਹਨ। ਇਸ ਵਿਚ ਆਪ ਜੀ ਦੀ ਸੰਪਾਦਕੀ, ਪ੍ਰਿੰਸੀਪਲ ਬੇਅੰਤ ਕੌਰ ਜੀ ਦੀ ਰਚਨਾ 'ਬਚਿੱਤ੍ਰ ਨਾਟਕ'—ਇਕ ਅਪੂਰਵ ਕ੍ਰਿਤੀ' ਅਤੇ ਹੋਰ ਸਾਰੀਆਂ ਰਚਨਾਵਾਂ ਚੰਗੀਆਂ ਲੱਗਦੀਆਂ ਹਨ। ਆਪ ਜੀ ਨੂੰ ਸਿਲਵਰ ਜੁਬਲੀ ਮਨਾਉਣ ਦੀਆਂ ਬਹੁਤ-ਬਹੁਤ ਵਧਾਈਆਂ। ਅਸੀਂ ਸਤਿਗੁਰੂ ਜਗਜੀਤ ਸਿੰਘ ਜੀ ਅੱਗੇ ਅਰਦਾਸ ਕਰਦੇ ਹਾਂ ਕਿ ਆਪ ਜੀ ਦਾ ਇਹ ਪਰਚਾ ਇਸੇ ਤਰ੍ਹਾਂ ਪੰਥ, ਕੌਮ ਅਤੇ ਪੰਜਾਬੀ ਸਭਿਆਚਾਰ ਦੀ ਸੇਵਾ ਕਰਦਾ ਰਹੇ ਅਤੇ ਦਿਨ ਦੁੱਗਣੀ ਰਾਤ ਚੌਗੁਣੀ ਤਰੱਕੀ ਕਰੇ।

ਆਪ ਜੀ ਨੂੰ ਖਤ ਲੇਟ ਲਿਖਣ ਦੀ ਮਾਫੀ ਮੰਗਦੇ ਹਾਂ। ਸਾਨੂੰ ਇਹ ਬਹੁਤ ਚਿਰ ਪਹਿਲਾਂ ਲਿਖਣਾ ਚਾਹੀਦਾ ਸੀ। ਸਾਨੂੰ ਗਲਤੀ ਮਾਫ ਕਰਨੀ ਜੀ।

*ਮਾਸਿਕ ਵਰਿਆਮ ਦਾ ਪਾਠਕ।*
*—ਸਤਵੰਤ ਸਿੰਘ ਹੁਸੈਨਪੁਰ,*
*ਡਾ. ਡੂੰਨਰਹੇੜੀ, ਤਹਿ-ਜ਼ਿਲਾ ਪਟਿਆਲਾ*

— ਘੜੀ ਘੜੀ ਘੜਿਆਲ ਵਜਾਵੇ
ਰੈਣ ਵਸਲ ਦੀ ਪਿਆ ਘਟਾਵੇ।

*—ਬੁੱਲੇ ਸ਼ਾਹ*

— ਘੜੀ ਘੜੀ ਘੜਿਆਲ ਪੁਕਾਰੇ ਕਹਿਤ ਹੈ
ਬਹੁਤੀ ਗਈ ਵਿਹਾਏ ਥੋੜ੍ਹੀ ਰਹਿਤ ਹੈ।

*—ਵਜੀਦ*

# ਵਰਿਆਮ ਨੂੰ ਸਹਾਇਤਾ

| | |
|---|---|
| ਸੂਬਾ ਹਰਬੰਸ ਸਿੰਘ ਜੀ ਦੇਸ਼ੀ, ਨੰਦੇੜ | ੧੦੦੦/- |
| ਸੰਤ ਸੰਤੋਸ਼ ਸਿੰਘ, ਡਾਲਟਨਗੰਜ | ੨੦੦/- |
| ਸ. ਅਮਰ ਸਿੰਘ 'ਅਮਰ ਸਨਜ਼', ਡਾਲਟਨਗੰਜ | ੧੫੦/- |
| ਸੰਤ ਦਰਸ਼ਨ ਸਿੰਘ ਜੀ, ਮੰਡੀ (ਹਿਮਾਚਲ ਪ੍ਰਦੇਸ਼) | ੧੦੦/- |
| ਸੰਤ ਦੀਪ ਸਿੰਘ ਜੀ ਸਕੱਤਰ, ਜਲੰਧਰ | ੧੦੦/- |
| ਸ. ਪਰਮਜੀਤ ਸਿੰਘ ਜੀ, ਚੰਡੀਗੜ੍ਹ | ੫੦/- |

### *ਸੰਤ ਤਰਲੋਕ ਜੀ ਮੁਹਾਲੀ*

ਸ. ਸੁਰਿੰਦਰ ਪਾਲ ਸਿੰਘ ਦੇ ਪਿਤਾ ਸੰਤ ਤਰਲੋਕ ਸਿੰਘ ਜੀ ਮੁਹਾਲੀ ਵਾਲੇ ਪਿਛਲੇ ਦਿਨੀਂ ਚੜ੍ਹਾਈ ਕਰ ਗਏ। ਉਨ੍ਹਾਂ ਨਮਿਤ ਰੱਖੇ ਪਾਠ ਦਾ ਭੋਗ ਮਿਤੀ ੧੧-੧੦-੨੦੦੧, ਦਿਨ ਵੀਰਵਾਰ ਨੂੰ ਪਾਇਆ ਗਿਆ। ਭੋਗ ਉਪਰੰਤ ਜਥੇਦਾਰ ਇਕਬਾਲ ਸਿੰਘ ਜੀ ਨੇ ਜੀਵ ਆਤਮਾ ਦੀ ਸ਼ਾਂਤੀ ਲਈ ਕੀਰਤਨ ਕੀਤਾ। ਇਸ ਸਮੇਂ 'ਵਰਿਆਮ' ਨੂੰ ੨੫੦/- ਰੁਪੈ ਸਹਾਇਤਾ ਸੂਬਾ ਪਰਮਜੀਤ ਸਿੰਘ ਜੀ ਚੰਡੀਗੜ੍ਹ ਰਾਹੀਂ ਭੇਜੀ ਗਈ।

### *ਸੰਤ ਹਰਨਾਮ ਸਿੰਘ ਕਾਮੋਕੇ ਨਮਿਤ ਪਾਠ ਦਾ ਭੋਗ*

ਸ. ਜੰਗ ਸਿੰਘ ਲਖਨਊ ਨੇ ਆਪਣੇ ਸਵਰਗਵਾਸੀ ਪਿਤਾ ਸੰਤ ਹਰਨਾਮ ਸਿੰਘ ਜੀ ਕਾਮੋਕੇ ਵਾਲਿਆਂ ਅਤੇ ਮਾਤਾ ਦੇਵੀਕਾ ਦੀ ਯਾਦ ਵਿਚ ਪਾਠ ਦਾ ਭੋਗ ਪੁਆ ਕੇ ਵੈਸਾਖੀ ਦਾ ਮੇਲਾ ਕਰਵਾਇਆ। ਇਹ ਮੇਲਾ ਨਾਮਧਾਰੀ ਧਰਮਸਾਲਾ ਲਖਨਊ ਵਿਖੇ ਕਰਵਾਇਆ ਗਿਆ। ਆਈ ਸੰਗਤ ਦੀ ਸੇਵਾ ਬੜੀ ਸ਼ਰਧਾ ਅਤੇ ਪਿਆਰ ਨਾਲ ਕੀਤੀ ਗਈ। ਇਸ ਮੌਕੇ ਧਰਮ ਕਾਰਜਾਂ ਵਾਸਤੇ ਮਾਇਆ ਕੱਢੀ ਗਈ। ਅਦਾਰਾ ਵਰਿਆਮ ਵਾਸਤੇ ਵੀ ੨੦੦/- ਰੁਪੈ ਸਹਾਇਤਾ ਅੱਸੂ ਦੇ ਮੇਲੇ ਤੇ ਉਨ੍ਹਾਂ ਦੇ ਲੜਕੇ ਵਲੋਂ ਦਿੱਤੀ ਗਈ।



ਸ. ਗੁਰਬਖਸ਼ ਸਿੰਘ ਦੀ ਨਿਵਾਸ ਕੋਠੀ ਮਾਲਣੀ ਵਿਚ ਠਾਕਰ ਜੀ ਨਾਲ ਖੜੇ, ਕਹਾਣੀਕਾਰ ਮੁਖਤਾਰ ਗਿਲ, ਡਾ. ਵਰਿਆਮ ਸਿੰਘ ਸੰਧੂ, ਜਗਦੀਸ਼ ਸਿੰਘ ਵਰਿਆਮ, ਉਮਾ ਗੁਰਬਖਸ਼ ਸਿੰਘ , ਉਰਮਿਲਾ ਅਨੰਦ, ਸੂਬਾ ਮੋਹਕਮ ਸਿੰਘ ਹਰਪਾਲ ਸਿੰਘ ਸੇਵਕ ਤੇ ਹੋਰ ਸੰਗਤ।



ਠਾਕਰ ਉਦੇ ਸਿੰਘ ਜੀ ਨਵਤੇਜ ਸੁਪਤਨੀ ਬੀਬੀ ਮਹਿੰਦਰ ਕੌਰ ਅਤੇ ਜਗਦੀਸ਼ ਸਿੰਘ ਵਰਿਆਮ



ਕੇਂਦਰੀ ਪੰਜਾਬੀ ਲੇਖਕ ਸਭਾ ਵਲੋਂ ਅਮ੍ਰਿਤਸਰ ਵਿਚ ਪ੍ਰਸਿੱਧ ਲੇਖਕ ਪ੍ਰੋ ਪਿਆਰਾ ਸਿੰਘ ਭੋਗਲ ਨੂੰ 'ਗਿਆਨੀ ਹੀਰਾ ਸਿੰਘ ਦਰਦ' ਪੁਰਸਕਾਰ ਨਾਲ ਸਨਮਾਨਤ ਕੀਤਾ ਗਿਆ। ਇਸ ਸਮੇਂ ਦੀ ਤਸਵੀਰ ਵਿਚ ਖੱਬੇ ਤੋਂ ਖੜੇ ਸ. ਤਲਵਿੰਦਰ ਸਿੰਘ, ਸ. ਹਰਭਜਨ ਸਿੰਘ ਹੁੰਦਲ, ਸ. ਜਗਦੀਸ਼ ਸਿੰਘ ਵਰਿਆਮ, ਡਾ. ਐਸ. ਤਰਸੇਮ ਜਨਰਲ ਸਕੱਤਰ ਅਤੇ ਡਾ. ਜਗਤਾਰ ਪ੍ਰਧਾਨ ਕੇਂਦਰੀ ਸਭਾ, ਡਾ. ਵਰਿਆਮ ਸਿੰਘ ਸੰਧੂ, ਸ੍ਰੀ ਸੰਤੋਖ ਸਿੰਘ ਸੰਤੋਖ ਯੂ. ਕੇ., ਡਾ. ਜੁਗਿੰਦਰ ਸਿੰਘ ਰਾਹੀ, ਡਾ. ਗੁਰਬਖਸ਼ ਸਿੰਘ ਅਤੇ ਡਾ. ਹਰਭਜਨ ਸਿੰਘ ਭਾਟੀਆ।

Registered No. PB/1017/2001 MONTHLY WARIAM Ladowali Road, Jalandhar-144001
Regd. RNI No. 26453/7 November, 2001




ਜਪ ਪ੍ਰਯੋਗ ਸਮਾਗਮ ਸ੍ਰੀ ਭੈਣੀ ਸਾਹਿਬ ਦੇ ਭੋਗ ਦੀ ਅਰਦਾਸ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਸ੍ਰੀ ਭੈਣੀ ਸਾਹਿਬ ਮੇਲੇ ਤੇ ਅਨੰਦ ਕਾਰਜਾਂ ਦਾ ਦ੍ਰਿਸ਼ ਅਤੇ ਸਾਧ ਸੰਗਤ



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ- 222543, 56289